ਭਾਈਚਾਰਕ ਤੇ ਧਾਰਮਿਕ ਜੀਵਨ ਆਪਣੇ ਪੰਚਾਇਤੀ ਪ੍ਰਬੰਧ ਹੇਠਾਂ ਹੀ ਬਤੀਤ ਕਰਦੀ ਸੀ ਅਤੇ ਇਸ ਮਤਲਬ ਲਈ ਉਨ੍ਹਾਂ ਨੂੰ ਆਪਣੀ ਮਾਤ-ਭਾਸ਼ਾ ਵਰਤਣ ਦੀ ਪੂਰਨ ਖੁੱਲ੍ਹ ਸੀ। ਮਹਾਰਾਜੇ ਦੇ ਰਾਜ ਵਿੱਚ ਸਾਰੀਆਂ ਪ੍ਰਚੱਲਤ ਸਥਾਨਕ ਬੋਲੀਆਂ, ਪੰਜਾਬੀ, ਡੋਗਰੀ, ਕਸ਼ਮੀਰੀ ਅਤੇ ਲੱਦਾਖੀ ਤੇ ਪਸ਼ਤੋ, ਥਾਂ ਥਾਂ ਪੰਚਾਇਤੀ ਪ੍ਰਬੰਧ ਹੇਠਾਂ ਭਾਈਚਾਰਕ, ਧਾਰਮਿਕ, ਆਰਥਿਕ ਅਤੇ ਨਿਤਾਪ੍ਰਤ ਦੇ ਜੀਵਨ ਵਿੱਚ ਖੁੱਲ੍ਹੀਆਂ ਵਰਤੀਆਂ ਜਾਂਦੀਆਂ ਸਨ। ਚੌਥੇ ਮੰਤਵ ਬਾਰੇ ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਮਹਾਰਾਜਾ ਆਪਣਾ ਸ਼ਖ਼ਸੀ ਰਾਜ ਆਪ ਹੀ ਖ਼ਤਮ ਕਰਕੇ, ਪੰਜਾਬ ਦੀ ਸਲਤਨੱਤ ਵਿੱਚ, ਇੱਕ ਸਾਂਝਾ ਪ੍ਰਜਾਤੰਤ੍ਰ ਰਾਜ ਸਥਾਪਿਤ ਕਰਨ ਦੇ ਸੁਪਨੇ ਲੈ ਰਿਹਾ ਸੀ, ਜਿਸ ਵੱਲ ਕਿ ਪਹਿਲਾ ਕਦਮ ਉਹ ਰਾਜ ਤਿਲਕ ਲੈਣ ਵੇਲੇ ਹੀ ਅਕਾਲ ਤਖ਼ਤ ਦਾ ਗੁਰਮਤਾ ਮਨਸੂਖ਼ ਕਰ ਕੇ, ਲੈ ਚੁੱਕਾ ਸੀ ਅਤੇ ਆਪਣਾ ਰਾਜ-ਪ੍ਰਬੰਧ ਮੁਢ ਤੋਂ ਹੀ ਹਿੰਦੂ ਮੁਸਲਮਾਨ ਵਜ਼ੀਰਾਂ ਦੀ ਸਲਾਹ ਨਾਲ ਚਲਾਂਦਾ ਰਿਹਾ ਸੀ। ਸੰਨ 1837 ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਇੱਕ ਨਿੱਜੀ ਚਿੱਠੀ ਕੈਪਟਨ ਵੇਡ, ਪੁਲੀਟੀਕਲ ਏਜੰਟ, ਲੁਧਿਆਣਾ ਨੂੰ ਲਿਖੀ ਜੋ ਕਿ ਇੰਡੀਆ ਆਫ਼ਿਸ ਲੰਡਨ ਦੇ ਕਾਗ਼ਜ਼ਾਂ ਵਿੱਚੋਂ ਹੁਣ ਬ੍ਰਿਟਿਸ਼ ਮਿਊਜ਼ੀਅਮ ਦੇ ਵਿਸ਼ੇਸ਼ ਮਸੌਦਾ ਵਿਭਾਗ ਵਿੱਚ ਰੱਖ ਦਿੱਤੀ ਗਈ ਹੈ। ਉਸ ਵਿੱਚ ਮਹਾਰਾਜੇ ਨੇ ਕੈਪਟਨ ਵੇਡ ਪਾਸੋਂ ਮੰਗ ਕੀਤੀ ਹੈ ਕਿ ਬ੍ਰਿਟਿਸ਼ ਪਾਰਲੀਮੈਂਟ ਦੇ ਵਿਧਾਨ ਦੀ ਠੀਕ ਸਹੀ ਰੂਪ ਰੇਖਾ ਦੀ ਅੰਗਰੇਜ਼ੀ ਨਕਲ ਝੱਟ ਪੱਟ ਭੇਜੀ ਜਾਵੇ ਤੇ ਨਾਲ ਹੀ ਕਿਹਾ ਹੈ ਕਿ ਮੈਂ ਉਸ ਦਾ ਪੰਜਾਬੀ ਅਤੇ ਫ਼ਾਰਸੀ ਵਿੱਚ ਉਲਥਾ ਆਪਣੇ ਮੁਨਸ਼ੀ ਖ਼ਾਨੇ ਵਿੱਚ ਕਰਵਾ ਲਵਾਂਗਾ। ਉਸ ਚਿੱਠੀ ਵਿੱਚ ਲਿਖਿਆ ਹੈ ਕਿ, ਮੈਂ ਛੇਤੀ ਹੀ ਬ੍ਰਿਟਿਸ਼ ਪਾਰਲੀਮੈਂਟ ਦੇ ਢੰਗ ਦਾ ਰਾਜ ਆਪਣੇ ਦੇਸ਼ ਵਿੱਚ ਸਥਾਪਿਤ ਕਰਨਾ ਚਾਹੁੰਦਾ ਹਾਂ। ਜਦੋਂ ਮਹਾਰਾਜਾ ਰਣਜੀਤ ਸਿੰਘ ਦੇ ਇਸ ਸੁਪਨੇ ਦੇ ਪੂਰੇ ਹੋਣ ਦਾ ਸਮਾਂ ਆਉਂਦਾ ਤਾਂ ਉਦੋਂ ਰਾਜਸੀ ਬੋਲੀ ਅਤੇ ਦਫ਼ਤਰੀ ਬੋਲੀ ਦੇ ਨਿਸਚਿਤ ਕਰਨ ਦਾ ਸਮਾਂ ਆਉਣਾ ਸੀ ਅਤੇ ਇਸ ਵਿੱਚ ਕੋਈ ਸ਼ੰਕਾ ਨਹੀਂ ਜੁ ਉਦੋਂ ਦਫ਼ਤਰੀ ਬੋਲੀ ਪੰਜਾਬੀ ਹੀ ਨਿਯਤ ਹੋਣੀ ਸੀ।

•

# ਬਾਬਾ ਰਾਮ ਸਿੰਘ, ਕੂਕਾ

'ਬਾਬਾ' ਅਰਬ ਦੇਸ਼ ਦੀ ਬੋਲੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ—ਵੱਡਾ, ਬਜ਼ੁਰਗ, ਉੱਚੀ ਬੁੱਧੀ ਤੇ ਉੱਚੇ ਚਾਲ ਚਲਣ ਵਾਲਾ, ਪਿਤਾ ਸਮਾਨ ਪੂਜਣ ਯੋਗ। ਪੰਜਾਬੀ ਬੋਲੀ ਵਿੱਚ ਵੀ ਇਹ ਸ਼ਬਦ ਉੱਚੀ ਆਤਮਿਕ ਅਵਸਥਾ ਵਾਲੇ ਮਹਾਂ ਪੁਰਖਾਂ ਲਈ ਵਰਤਿਆ ਜਾਂਦਾ ਹੈ। ਉਂਜ ਜਿਹੜਾ ਉਮਰੋਂ ਵੱਡਾ ਤੇ ਬਜ਼ੁਰਗ ਹੋਵੇ, ਉਸ ਨੂੰ ਵੀ 'ਬਾਬਾ' ਆਖ ਲੈਂਦੇ ਹਨ। ਅੱਜ ਤੋਂ ਕੋਈ ਸਵਾ ਕੁ ਸੌ ਸਾਲ ਪਹਿਲਾਂ, ਪੰਜਾਬ ਦੇਸ਼ ਵਿੱਚ ਵੱਡੇ ਮਹਾਨ ਪੁਰਖ ਦਾ ਜਨਮ ਹੋਇਆ, ਜੋ ਕਿ ਬਾਬਾ ਰਾਮ ਸਿੰਘ ਕੂਕਾ, ਕਰ ਕੇ ਪ੍ਰਸਿੱਧ ਹੈ। ਇਸ ਮਹਾਂ ਪੁਰਖ ਦੀ ਜੀਵਨ ਕਥਾ ਬੜੀ ਸਿਖਿਆਦਾਇਕ ਹੈ।

ਉੱਨ੍ਹੀਵੀਂ ਸਦੀ ਈਸਵੀ ਦੇ ਪਹਿਲੇ ਅੱਧ ਵਿੱਚ ਪੰਜਾਬ ਦੇਸ਼ ਉੱਤੇ ਇੱਕ ਪੰਜਾਬੀ ਮਹਾਰਾਜਾ ਰਣਜੀਤ ਸਿੰਘ ਰਾਜ ਕਰਦਾ ਸੀ ਤੇ ਪੰਜਾਬ ਉਦੋਂ ਬੜਾ ਖ਼ੁਸ਼ਹਾਲ ਤੇ ਸਾਰੇ ਸੰਸਾਰ ਵਿੱਚ ਇੱਕ ਉੱਘਾ ਦੇਸ਼ ਮਿਥਿਆ ਜਾਂਦਾ ਸੀ। ਸੰਨ 1816 ਈਸਵੀ ਨੂੰ, ਜਦੋਂ ਕਿ ਪੰਜਾਬ ਤੇ ਪੰਜਾਬੀਆਂ ਦਾ ਪ੍ਰਤਾਪ ਸਿੱਖਰ ਉੱਤੇ ਪੁੱਜਾ ਹੋਇਆ ਸੀ, ਲੁਧਿਆਣੇ ਦੇ ਲਾਗੇ ਇੱਕ ਛੋਟੇ ਜਿਹੇ ਪਿੰਡ, ਜਿਹੜਾ ਕਿ ਓਦੋਂ ਭੈਣੀ ਰਾਈਆਂ ਕਹਾਉਂਦਾ ਸੀ, ਵਿੱਚ ਬਾਬਾ ਰਾਮ ਸਿੰਘ ਦਾ ਜਨਮ ਹੋਇਆ। ਆਪ ਦੇ ਪਿਤਾ ਦਾ ਨਾਮ ਭਾਈ ਜੱਸਾ ਸਿੰਘ ਸੀ ਜੋ ਕਿ ਤਰਖਾਣੇ ਲੁਹਾਰੇ ਦਾ ਕੰਮ ਪਿੰਡ ਵਿੱਚ ਕਰਦਾ ਸੀ। ਭਾਈ ਜੱਸਾ ਸਿੰਘ ਬੜੀ ਧਾਰਮਿਕ ਬਿਰਤੀਆਂ ਵਾਲਾ ਤੇ ਪੜ੍ਹਿਆ ਲਿਖਿਆ ਕਿਰਤੀ ਸੀ ਤੇ ਉਸ ਨੇ ਆਪਣੇ ਪੁੱਤਰ ਨੂੰ ਭੀ ਬਚਪਨ ਵਿੱਚ ਚੰਗੀ ਵਿੱਦਿਆ ਦਿਵਾਈ ਤੇ ਧਾਰਮਿਕ ਖ਼ਿਆਲਾਂ ਵਿੱਚ ਪ੍ਰਪੱਕ ਕੀਤਾ। ਬਾਬਾ ਰਾਮ ਸਿੰਘ ਦੀ ਵੱਡੀ ਭੈਣ, ਲੁਧਿਆਣੇ ਲਾਗੇ, ਰਾਏਪੁਰ ਪਿੰਡ ਵਿੱਚ, ਇੱਕ ਤਰਖਾਣ ਸਿੰਘ, ਕਾਬਲ ਸਿੰਘ ਨਾਲ ਵਿਆਹੀ ਹੋਈ ਸੀ। ਕਾਬਲ ਸਿੰਘ ਲਾਹੌਰ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਤੋਪਖ਼ਾਨੇ ਵਿੱਚ ਗੋਲੰਦਾਜ਼ ਤੋਪਚੀ ਸੀ। ਬਾਬਾ ਰਾਮ ਸਿੰਘ ਕੋਈ ਵੀਹਾਂ ਕੁ ਵਰ੍ਹਿਆਂ ਦੇ ਭਰ ਗਭਰੂ ਸਨ ਜਦ ਉਹਨਾਂ ਦੀ ਭੈਣ ਤੇ ਉਹਨਾਂ ਦਾ ਭਣਵੱਈਆ ਕਾਬਲ ਸਿੰਘ, ਭੈਣੀ ਪਿੰਡ ਵਿੱਚ ਆਏ ਤੇ ਉਹਨਾਂ ਦੀ ਪ੍ਰੇਰਨਾ ਨਾਲ ਬਾਬਾ ਰਾਮ ਸਿੰਘ ਲਾਹੌਰ ਜਾ ਕੇ ਘੁੜ ਚੜ੍ਹਿਆਂ ਦੀ ਪਲਟਨ ਵਿੱਚ ਭਰਤੀ ਹੋ ਗਏ।

ਬਾਬਾ ਰਾਮ ਸਿੰਘ ਜੀ ਇਸ ਵੇਲੇ ਭਰ ਜਵਾਨੀ ਦੀ ਅਵਸਥਾ ਵਿੱਚ ਸਨ ਤੇ ਜੋ ਕੋਈ ਵੀ ਇਹਨਾਂ ਦੇ ਪਤਲੇ, ਗੰਢਵੇ ਤੇ ਲੰਮੇ ਕੱਦ ਅਤੇ ਟਿਕੇ ਹੋਏ ਚਿਹਰੇ ਨੂੰ ਦੇਖਦਾ ਸੀ, ਉਹ ਹੀ ਪ੍ਰਭਾਵਤ ਹੁੰਦਾ ਸੀ। ਇਸ ਵੇਲੇ ਇਹਨਾਂ ਦਾ ਵਿਆਹ ਹੋ ਚੁੱਕਾ ਸੀ ਤੇ ਇਹਨਾਂ ਸਾਲਾਂ ਵਿੱਚ ਹੀ ਇਹਨਾਂ ਦੇ ਘਰ ਦੋ ਪੁੱਤਰੀਆਂ ਨੇ ਜਨਮ ਲਿਆ। ਉਹਨਾਂ ਸਮਿਆਂ ਵਿੱਚ ਮਾਲਵੇ ਵਿੱਚ ਰਾਜਪੂਤਾਂ ਦੀ ਰੀਸੋ-ਰੀਸੀ ਕੁੜੀਆਂ ਨੂੰ

ਜੰਮਦਿਆਂ ਹੀ ਮਾਰ ਦੇਣ ਦਾ ਰਿਵਾਜ ਆਮ ਪ੍ਰਚੱਲਤ ਸੀ, ਪਰ ਬਾਬਾ ਰਾਮ ਸਿੰਘ ਦੀ ਸਿੰਘਣੀ ਮਾਈ ਜੱਸੋ ਬੜੀ ਧਾਰਮਿਕ ਬਿਰਤੀਆਂ ਵਾਲੀ ਇਸਤ੍ਰੀ ਸੀ ਤੇ ਉਸ ਦੇ ਪਤੀ ਦੇ ਧਾਰਮਿਕ ਖ਼ਿਆਲਾਂ ਦਾ ਉਸ ਉੱਤੇ ਬੜਾ ਪ੍ਰਭਾਵ ਸੀ, ਇਸ ਲਈ ਇਹਨਾਂ ਦੋਹਾਂ ਲੜਕੀਆਂ ਨੂੰ ਇਹਨਾਂ ਦੇ ਮਾਤਾ ਪਿਤਾ ਨੇ ਬੜੇ ਪਿਆਰ ਤੇ ਚਾਓ ਨਾਲ ਪਾਲਿਆ ਪੋਸਿਆ ਤੇ ਵਿੱਦਿਆ ਪੜ੍ਹਾਈ। ਪਿੱਛੋਂ ਜਾ ਕੇ ਜਦੋਂ ਬਾਬਾ ਰਾਮ ਸਿੰਘ ਦੇਸ਼ ਤੇ ਜਾਤੀ ਦੀ ਸੇਵਾ ਦੇ ਮਹਾਨ ਕਾਰਜਾਂ ਵਿੱਚ ਰੁੱਝੇ ਤਾਂ ਉਹਨਾਂ ਨੇ ਕੁੜੀਆਂ ਤੇ ਇਸਤ੍ਰੀਆਂ ਦੀ ਉੱਨਤੀ ਵੱਲ ਸਦਾ ਖ਼ਿਆਲ ਰੱਖਿਆ ਤੇ ਕੁੜੀਆਂ ਨੂੰ ਮੁੰਡਿਆਂ ਵਾਂਗਰ ਹੀ ਪਾਲਣ ਪੋਸਣ ਤੇ ਪੜ੍ਹਾਉਣ ਵਿਆਹੁਣ ਉੱਤੇ ਜ਼ੋਰ ਦਿੰਦੇ ਰਹੇ। ਸਿੱਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਪਿੱਛੋਂ ਬਾਬਾ ਰਾਮ ਸਿੰਘ ਹਿੰਦੁਸਤਾਨ ਵਿੱਚ ਇੱਕ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤ੍ਰੀ ਦੀ ਸੰਪੂਰਣ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿੱਚ ਸਫਲ ਹੋਏ। ਜੇ ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇੱਕ ਇਹ ਪ੍ਰਚਾਰ ਕਿ ਇਸਤ੍ਰੀ ਤੇ ਮਰਦ ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ਼ ਵਿੱਚ ਖੜਾ ਕਰ ਦੇਂਦਾ ਹੈ। ਅੱਗੇ ਚੱਲ ਕੇ ਬਾਬਾ ਰਾਮ ਸਿੰਘ ਜੀ ਦੇ ਪ੍ਰਚਾਰ ਬਾਬਤ ਵਿਚਾਰ ਕਰਾਂਗੇ ਤਾਂ ਦੱਸਾਂਗੇ ਜੁ ਉਹਨਾਂ ਦੇ ਖ਼ਿਆਲ ਇਸ ਵਿਸ਼ੇ ਉੱਤੇ ਕਿਤਨੇ ਉੱਤਮ, ਕਿਤਨੇ ਸੂਝ ਵਾਲੇ ਤੇ ਕਿਤਨੇ ਬੁਲੰਦ ਹਨ।

ਬਾਬਾ ਰਾਮ ਸਿੰਘ ਦਾ ਝੁਕਾਅ ਧਰਮ ਵੱਲ ਤੇ ਵਾਹਿਗੁਰੂ ਦੇ ਭਜਨ ਵੱਲ ਮੁੱਢ ਤੋਂ ਹੀ ਸੀ। ਜਦੋਂ ਚਾਰ ਪੰਜ ਸਾਲ ਉਹਨਾਂ ਨੂੰ ਲਾਹੌਰ ਵਿੱਚ ਘੁੜ ਚੜ੍ਹਿਆਂ ਦੀ ਪਲਟਨ ਵਿੱਚ ਨੌਕਰੀ ਕਰਦਿਆਂ ਬੀਤ ਗਏ, ਤਾਂ ਉਹਨਾਂ ਦੀ ਪਲਟਨ ਨੂੰ ਨੌਕਰੀ ਦੇ ਸਿਲਸਿਲੇ ਵਿੱਚ ਹਜ਼ਰੋ ਵੱਲ ਜਾਣ ਦਾ ਹੁਕਮ ਮਿਲਿਆ, ਜਿੱਥੇ ਕਿ ਬਾਬਾ ਰਾਮ ਸਿੰਘ ਜੀ ਦਾ ਇੱਕ ਅਜਿਹੇ ਮਹਾਂ ਪੁਰਖ ਨਾਲ ਮੇਲ ਹੋਇਆ ਜਿਸ ਨੇ ਬਾਬਾ ਰਾਮ ਸਿੰਘ ਦੇ ਆਤਮਾ ਰੂਪੀ ਸੋਨੇ ਉੱਤੇ ਸੁਹਾਗੇ ਦਾ ਕੰਮ ਕੀਤਾ। ਇਸ ਮਹਾਂ ਪੁਰਖ ਦਾ ਨਾਮ ਬਾਬਾ ਬਾਲਕ ਸਿੰਘ ਸੀ।

ਇਹ ਬਾਬਾ ਬਾਲਕ ਸਿੰਘ, ਉੱਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿੱਚ ਸਿੱਖ ਰਾਜ ਦੇ ਸੀਮਾ ਪ੍ਰਾਂਤ ਅਥਵਾ ਸਰਹੱਦੀ ਸੂਬੇ ਵਿੱਚ ਸਿੱਖੀ ਦਾ ਤੇ ਧਰਮ ਦਾ ਪ੍ਰਚਾਰ ਕਰਦੇ ਸਨ ਅਤੇ ਹਿੰਦੂ, ਮੁਸਲਮਾਨ, ਸਿੱਖ ਸਭ ਵਿੱਚ ਇਹਨਾਂ ਦੀ ਮਾਨਤਾ ਸੀ। ਬਾਬਾ ਬਾਲਕ ਸਿੰਘ ਹਜ਼ਰੋ ਵਿੱਚ ਰਹਿੰਦੇ ਸਨ ਤੇ ਬੜੀ ਉੱਚੀ ਆਤਮਿਕ ਅਵਸਥਾ ਦੇ ਮਾਲਕ ਸਨ। ਆਪ ਹਿੰਦੂ-ਮੁਸਲਮਾਨ-ਸਿੱਖ ਸਭ ਨੂੰ ਸ਼ੁਭ ਆਚਰਣ, ਧਰਮ ਦੀ ਕਿਰਤ ਕਮਾਈ ਤੇ ਈਸ਼ਵਰ ਦਾ ਚਿੰਤਨ, ਅੱਲ੍ਹਾ ਦੀ ਯਾਦ ਤੇ ਵਾਹਿਗੁਰੂ ਦੇ ਸਿਮਰਨ ਦਾ ਉਪਦੇਸ਼ ਦਿੰਦੇ ਸਨ। ਬਾਬਾ ਰਾਮ ਸਿੰਘ ਜੀ ਉੱਤੇ ਬਾਬਾ ਬਾਲਕ ਸਿੰਘ ਦੇ ਉਪਦੇਸ਼ਾਂ ਦਾ ਬੜਾ ਪ੍ਰਭਾਵ ਪਿਆ ਤੇ ਉਸ ਤੋਂ ਪਿੱਛੋਂ ਬਾਬਾ ਰਾਮ ਸਿੰਘ ਪਹਿਲਾਂ ਨਾਲੋਂ ਵੀ ਵੱਧ ਤੱਤਪਰ ਹੋ ਕੇ ਵਾਹਿਗੁਰੂ ਦਾ ਭਜਨ ਕਰਨ ਲੱਗੇ। ਬਾਬਾ ਰਾਮ ਸਿੰਘ ਦੇ ਬਾਬਾ ਬਾਲਕ ਸਿੰਘ ਨਾਲ ਮੇਲ ਦੀ ਗੱਲ ਸੰਨ 1841 ਈਸਵੀ ਦੀ ਦੱਸੀ ਜਾਂਦੀ ਹੈ।

ਸੰਨ 1846 ਵਿੱਚ ਸਿੰਘਾਂ ਨਾਲ ਲੜਾਈਆਂ ਪਿੱਛੋਂ ਅੰਗਰੇਜ਼ ਲਾਹੌਰ ਆ ਗਏ, ਤੇ ਦੋ ਤਿੰਨ ਸਾਲ ਪਿੱਛੋਂ ਅੰਗਰੇਜ਼ਾਂ ਨੇ ਪੰਜਾਬ ਉੱਤੇ ਸਿੱਧਾ ਕਬਜ਼ਾ ਕਰ ਲਿਆ ਤੇ ਪੰਜਾਬ ਮੁੜ ਇੱਕ ਸੌ ਸਾਲ ਲਈ ਪ੍ਰਾਧੀਨ ਹੋ ਗਿਆ। ਸਿੰਘਾਂ ਤੇ ਅੰਗਰੇਜ਼ਾਂ ਵਿਚਕਾਰ ਹੋਈ ਮੁੱਦਕੀ ਦੀ ਲੜਾਈ ਵਿੱਚ ਬਾਬਾ ਰਾਮ ਸਿੰਘ ਜੀ ਭੀ ਲੜੇ ਤੇ ਕਿਹਾ ਇਉਂ ਜਾਂਦਾ ਹੈ ਕਿ ਇਸ ਲੜਾਈ ਤੋਂ ਪਿੱਛੋਂ ਆਪ ਆਪਣੇ ਪਿੰਡ ਭੈਣੀ ਆਏ। ਜਦੋਂ ਪੰਜਾਬ ਪ੍ਰਾਧੀਨ ਹੋ ਗਿਆ ਤਾਂ ਦੇਸ਼ ਵਿੱਚ ਧਾਰਮਿਕ ਤੇ ਸਮਾਜਿਕ ਕੁਰੀਤੀਆਂ ਬਹੁਤ ਵਧ ਗਈਆਂ ਤੇ ਬਾਬਾ ਬਾਲਕ ਸਿੰਘ ਨੇ ਇਹਨਾਂ ਕੁਰੀਤੀਆਂ ਨੂੰ ਰੋਕਣ ਲਈ ਇੱਕ ਧਾਰਮਿਕ ਜੱਥੇਬੰਦੀ ਦੀ ਨੀਂਹ ਰੱਖੀ ਜਿਸ ਨੂੰ ਜਗਿਆਸੂਆਂ, ਅਭਿਆਸੀਆਂ ਦੀ ਜੱਥੇਬੰਦੀ ਕਹਿੰਦੇ ਸਨ। ਜਗਿਆਸੂ ਉਹ ਜੋ ਜਗਤ ਵਿੱਚ ਰਹਿ ਕੇ ਸੱਚ ਦੀ ਖੋਜ ਕਰਨਾ ਚਾਹੁੰਦੇ ਸਨ ਤੇ ਅਭਿਆਸੀ ਉਹ ਜੋ ਈਸ਼ਵਰ ਦੇ ਭਜਨ ਦਾ ਅਭਿਆਸ ਕਰਦੇ ਸਨ। ਇਹ ਗੱਲ ਸੰਨ 1857 ਈਸਵੀ ਦੀ ਕਹੀ ਜਾਂਦੀ ਹੈ। ਇਸ ਜਗਿਆਸੂਆਂ, ਅਭਿਆਸੀਆਂ ਦੀ ਜੱਥੇਬੰਦੀ ਦੇ ਪ੍ਰਚਾਰਕ ਤੇ ਨੇਤਾ ਪੰਜਾਬ ਵਿੱਚ ਬਾਬਾ ਰਾਮ ਸਿੰਘ ਥਾਪੇ ਗਏ। ਇਹੋ ਜੱਥੇਬੰਦੀ ਪੰਜਾਬ, ਪਿੱਛੋਂ ਨਾਮਧਾਰੀ ਜੱਥੇਬੰਦੀ ਜਾਂ ਕੂਕਿਆਂ ਦੀ ਜਮਾਤ ਅਖਵਾਈ। ਨਾਮਧਾਰੀ ਇਉਂ ਜੁ ਇਹ ਵਾਹਿਗੁਰੂ ਦੇ ਨਾਮ ਦਾ ਅਭਿਆਸ ਤੇ ਸਿਮਰਨ ਕਰਦੇ ਸਨ, ਤੇ ਕੂਕੇ ਇਉਂ ਜੋ ਇਹ ਆਪਣੇ ਦੀਵਾਨਾਂ ਤੇ ਜਥਿਆਂ ਵਿੱਚ ਮਸਤ ਹੋ ਕੇ, ਸਤਿ ਸ੍ਰੀ ਅਕਾਲ, ਸਤਿ ਸ੍ਰੀ ਅਕਾਲ ਕੂਕਦੇ ਹੁੰਦੇ ਸਨ। ਬੱਸ, ਇਸ ਸਮੇਂ ਹੀ ਬਾਬਾ ਰਾਮ ਸਿੰਘ ਦਾ ਧਾਰਮਿਕ ਆਗੂ ਤੇ ਸਮਾਜ ਸੁਧਾਰਕ ਦਾ ਜੀਵਨ ਆਰੰਭ ਹੁੰਦਾ ਹੈ। ਖ਼ਾਲਸਾ ਫ਼ੌਜ ਦੀ ਨੌਕਰੀ ਛੱਡ ਆਉਣ ਪਿੱਛੋਂ ਬਾਬਾ ਰਾਮ ਸਿੰਘ ਨੇ ਆਪਣੇ ਰੁਜ਼ਗਾਰ ਲਈ ਆਪਣੇ ਪਿੰਡ ਵਿੱਚ ਹੀ ਇੱਕ ਲੋਹੇ, ਕਪੜੇ ਆਦਿ ਦੀ ਹੱਟੀ ਪਾ ਲਈ ਸੀ। ਉਸ ਵਿੱਚੋਂ ਦਸਾਂ ਨਹੁੰਆਂ ਤੇ ਧਰਮ ਦੀ ਕਿਰਤ ਕਮਾਈ ਕਰਨ ਨਾਲ ਜੋ ਬਚਦਾ, ਉਸ ਨਾਲ ਹੀ ਆਪਣਾ ਤੇ ਆਪਣੇ ਟੱਬਰ ਦਾ ਨਿਰਬਾਹ ਕਰਦੇ ਸਨ ਤੇ ਉਸ ਵਿੱਚੋਂ ਹੀ ਪੁੰਨ ਦਾਨ ਤੇ ਦਸਵੰਧ ਆਦਿ ਕੱਢਦੇ ਸਨ। ਜਦੋਂ ਜਗਿਆਸੀ ਅਭਿਆਸੀ ਉਪਦੇਸ਼ਾਂ ਦਾ ਪ੍ਰਚਾਰ ਦੇਸ਼ ਵਿੱਚ ਵੱਧ ਗਿਆ, ਤੇ ਨਾਮਧਾਰੀ ਜੱਥੇਬੰਦੀ ਪੰਜਾਬ ਦੇ ਬਹੁਤ ਸਾਰੇ ਇਲਾਕੇ ਵਿੱਚ ਫੈਲ ਗਈ ਤਾਂ ਸ਼ਰਧਾਲੂ ਆਪਣੀ ਦਸਵੰਧ ਕਮਾਈ ਬਾਬਾ ਰਾਮ ਸਿੰਘ ਕੋਲ ਭੈਣੀ ਭੇਜਣ ਲੱਗੇ। ਪਰ ਬਾਬਾ ਰਾਮ ਸਿੰਘ ਉਹ ਸਾਰੀ ਚੜ੍ਹਤ ਆਮਦਨ ਸਾਂਝੇ ਲੰਗਰ ਵਿੱਚ ਪਾ ਦਿੰਦੇ ਸਨ, ਜਿਸ ਵਿੱਚੋਂ ਆਈਆਂ ਗਈਆਂ ਸੰਗਤਾਂ ਲੰਗਰ ਛਕਦੀਆਂ ਸਨ। ਥੋਹੜੇ ਸਾਲਾਂ ਵਿੱਚ ਹੀ ਬਾਬਾ ਰਾਮ ਸਿੰਘ ਦਾ ਧਰਮ ਪ੍ਰਚਾਰ ਬਹੁਤ ਮਕਬੂਲ ਹੋ ਗਿਆ ਤੇ ਨਾਮਧਾਰੀ ਜੱਥੇਬੰਦੀਆਂ ਪੰਜਾਬ ਦੇ ਬਹੁਤ ਸਾਰੇ ਜ਼ਿਲ੍ਹਿਆਂ ਵਿੱਚ ਬਣ ਗਈਆਂ।

ਹੁਣ ਬਾਬਾ ਰਾਮ ਸਿੰਘ ਦੀ ਉੱਚੀ ਆਤਮਾ ਆਪਣੇ ਅਸਲੀ ਰੂਪ ਵਿੱਚ ਸੰਸਾਰ ਸਾਹਮਣੇ ਪ੍ਰਗਟ ਹੋਈ। ਹੁਣ ਬਾਬਾ ਰਾਮ ਸਿੰਘ ਜਗਿਆਸੀ ਅਭਿਆਸੀ ਸੰਪ੍ਰਦਾਇ ਦੇ, ਜਿਸ ਦਾ ਕਿ ਕੇਂਦਰ ਹਜ਼ਰੋ ਵਿੱਚ ਸੀ, ਇੱਕ ਨਾਇਬ ਜਾਂ ਪ੍ਰਤੀਨਿੱਧ ਹੀ ਨਾ ਰਹੇ, ਸਗੋਂ ਹੁਣ ਉਹਨਾਂ ਨੇ ਆਪਣੇ ਦੇਸ਼ ਤੇ ਜਾਤੀ ਦੇ ਸੰਪੂਰਣ ਕਲਿਆਣ ਦਾ ਬੀੜਾ ਚੁੱਕ ਲਿਆ, ਤੇ ਇੱਕ ਮਹਾਨ ਧਾਰਮਿਕ ਆਗੂ, ਇੱਕ ਦੂਰ-ਦੇਸ਼ ਸਮਾਜੀ ਸੁਧਾਰਕ

ਤੇ ਇੱਕ ਦ੍ਰਿੜ੍ਹ ਦੇਸ਼-ਭਗਤ ਤੇ ਰਾਜਸੀ ਨੇਤਾ ਦੇ ਰੂਪ ਵਿੱਚ ਪ੍ਰਕਾਸ਼ਮਾਨ ਹੋ ਗਏ। ਜਿਵੇਂ ਚਿੱਕੜ ਵਿੱਚੋਂ ਕੰਵਲ ਦਾ ਫੁੱਲ ਉਗਮ ਕੇ ਖਿੜ ਪੈਂਦਾ ਹੈ, ਜਿਵੇਂ ਪੱਥਰਾਂ ਗੀਟਿਆਂ ਵਿੱਚੋਂ ਕੋਈ ਹੀਰੇ ਦੀ ਕਣੀ ਚਮਕ ਮਾਰ ਉਠਦੀ ਹੈ, ਜਿਵੇਂ ਹਿਰਨਾਂ ਦੀਆਂ ਆਮ ਬੇਮੁਹਾਰ ਫਿਰਦੀਆਂ ਡਾਰਾਂ ਵਿੱਚ ਕਿਸੇ ਹਿਰਣ ਦੀ ਨਾਫ਼ ਵਿੱਚੋਂ ਮੁਸ਼ਕ ਫੁੱਟ ਆਉਂਦੀ ਹੈ, ਇਉਂ ਹੀ ਭੈਣੀ ਪਿੰਡ ਦਾ ਇੱਕ ਤਰਖਾਣਾਂ ਦਾ ਮੁੰਡਾ, ਇੱਕ ਪ੍ਰਭਾਵਸ਼ਾਲੀ ਰਹਿਨੁਮਾ ਦੇ ਰੂਪ ਵਿੱਚ ਚਮਕ ਉਠਿਆ।

ਜੋ ਨਿਸ਼ਾਨਾ ਬਾਬਾ ਰਾਮ ਸਿੰਘ ਨੇ ਆਪਣੇ ਸਾਹਮਣੇ ਰੱਖਿਆ, ਉਹ ਇਤਨਾ ਉੱਚਾ ਤੇ ਮਹਾਨ ਸੀ ਕਿ ਕੋਈ ਬੜਾ ਵੱਡਾ ਮਰਦ ਦਾ ਚੇਲਾ ਮਰਦ ਹੀ ਇਤਨਾ ਹੌਂਸਲਾ ਕਰ ਸਕਦਾ ਹੈ। ਇਸ ਸਮੇਂ ਇਸ ਮਹਾਂ ਪੁਰਖ ਨੂੰ ਲੋਕ ਸਤਿਕਾਰ ਵਜੋਂ ਭਾਈ ਰਾਮ ਸਿੰਘ ਕਹਿ ਕੇ ਬੁਲਾਉਂਦੇ ਸਨ। ਪਿੱਛੋਂ ਜਾ ਕੇ ਉਹਨਾਂ ਦੇ ਉੱਚੇ ਸੁੱਚੇ ਜੀਵਨ ਦਾ ਸਤਿਕਾਰ ਮੁਸ਼ਕ ਦੀ ਸੁਗੰਧੀ ਵਾਂਗ ਚੌਹ ਪਾਸੀਂ ਪਸਰ ਗਿਆ। ਲੋਕ ਉਹਨਾਂ ਨੂੰ ਬਾਬਾ ਰਾਮ ਸਿੰਘ ਕਹਿ ਕੇ ਬੁਲਾਉਣ ਲੱਗੇ, ਤੇ ਕਈ ਉਹਨਾਂ ਦੇ ਨਿਕਟਵਰਤੀ ਤੇ ਸ਼ਰਧਾਲੂ ਤਾਂ ਉਹਨਾਂ ਨੂੰ ਗੁਰੂ ਰਾਮ ਸਿੰਘ ਜਾਂ ਸਤਿਗੁਰੂ ਰਾਮ ਸਿੰਘ ਵੀ ਕਹਿਣ ਲੱਗ ਪਏ, ਭਾਵੇਂ ਬਾਬਾ ਰਾਮ ਸਿੰਘ ਲੋਕਾਂ ਨੂੰ ਇਉਂ ਕਹਿਣੋਂ ਸਦਾ ਰੋਕਦੇ ਰਹੇ। ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ਼ ਵਿੱਚ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਕੋਈ ਵੀ ਇਤਿਹਾਸਿਕ ਹਸਤੀ ਅਜਿਹੀ ਨਹੀਂ ਹੋਈ, ਜਿਸ ਦਾ ਮੰਤਵ ਜਾਤੀ ਤੇ ਜਨਤਾ ਦੇ ਆਤਮਿਕ ਤੌਰ 'ਤੇ, ਸਮਾਜਿਕ ਤੌਰ 'ਤੇ ਅਤੇ ਰਾਜਸੀ ਤੌਰ 'ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ ਉਸ ਨੂੰ ਉੱਨਤੀ ਦੀ ਸਿੱਖਰ ਉੱਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਖ ਭਾਰਤ ਵਰਸ਼ ਵਿੱਚ ਬਾਬਾ ਰਾਮ ਸਿੰਘ ਦੇ ਰੂਪ ਦਾ ਇਉਂ ਝਲਕਾਰਾ ਪੈਣਾ, ਕਿ ਉਹ ਬਾਬਾ ਜੀ ਨੂੰ ਗੁਰੂ ਗੋਬਿੰਦ ਸਿੰਘ ਦਾ ਪ੍ਰਤੀਬਿੰਬ ਜਾਂ ਅਕਸ ਹੀ ਸਮਝਣ, ਇੱਕ ਕੁਦਰਤੀ ਜਿਹੀ ਗੱਲ ਸੀ। ਗੁਰੂ ਗੋਬਿੰਦ ਸਿੰਘ ਜੀ ਤੋਂ ਕੁਝ ਚਿਰ ਪਿੱਛੋਂ ਇੱਕ ਕਵੀ ਹੋਇਆ ਹੈ, ਜਿਸ ਦਾ ਕਿ ਅਸਲੀ ਨਾਮ ਗੁੰਮ ਹੋ ਚੁੱਕਾ ਹੈ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸੇ ਦੀ ਉਪਮਾ ਵਿੱਚ ਵਾਰਾਂ ਲਿਖੀਆਂ, ਜਿਨ੍ਹਾਂ ਵਿੱਚੋਂ ਕੁਝ ਕੁ ਅੱਜ ਕੱਲ ਵੀ ਮਿਲਦੀਆਂ ਹਨ। ਕਿਉਂਕਿ ਸਿੱਖਾਂ ਵਿੱਚ ਪਹਿਲੇ ਵਾਰਾਂ ਲਿਖਣ ਵਾਲੇ ਇੱਕ ਵਿਦਵਾਨ, ਭਾਈ ਗੁਰਦਾਸ, ਹੋਏ ਹਨ। ਇਸ ਲਈ, ਗੁਰੂ ਗੋਬਿੰਦ ਸਿੰਘ ਜੀ ਦੇ ਇਸ ਸਮਕਾਲੀ ਤੇ ਗੁਮਨਾਮ ਕਵੀ ਦੀਆਂ ਵਾਰਾਂ ਵੀ ਭਾਈ ਗੁਰਦਾਸ ਦੀਆਂ ਵਾਰਾਂ ਦੇ ਨਾਲ ਹੀ ਸਾਂਭ ਕੇ ਲਿਖੀਂਦੀਆਂ ਰਹੀਆਂ, ਤੇ ਗੁਮਨਾਮ ਕਵੀ ਦੀਆਂ ਵਾਰਾਂ ਨੂੰ ਵੀ ਲੋਕ ਭਾਈ ਗੁਰਦਾਸ ਦੀਆਂ ਵਾਰਾਂ ਹੀ ਕਹਿਣ ਲੱਗ ਪਏ। ਵਧੇਰੇ ਨਿਖੇੜਾ ਕਰਨ ਲਈ ਲੋਕ ਇਉਂ ਕਹਿ ਲੈਂਦੇ ਹਨ, ਕਿ ਉਹ ਗੁਮਨਾਮ ਕਵੀ ਦੀਆਂ ਵਾਰਾਂ ਭਾਈ ਗੁਰਦਾਸ ਦੂਜੇ ਦੀਆਂ ਵਾਰਾਂ ਹਨ। ਇਸ ਗੁਮਨਾਮ ਕਵੀ ਦੀਆਂ ਹੁਣ ਦੋ ਵਾਰਾਂ, ਇਸੇ ਹੀ ਢੰਗ ਦੀਆਂ ਤੇ ਇਸੇ ਹੀ ਵਿਸ਼ੇ 'ਤੇ ਲਿਖੀਆਂ ਹੋਣਗੀਆਂ, ਕਿਉਂ ਜੁ ਇਹਨਾਂ ਵਾਰਾਂ ਦੀ ਬੋਲੀ ਬੜੀ ਸੁਧਰੀ ਤੇ ਮਾਂਜੀ ਹੋਈ ਹੈ ਤੇ ਕਿਸੇ ਅਨਾੜੀ ਦੀ ਬੋਲੀ ਨਹੀਂ। ਗੁਰੂ ਗੋਬਿੰਦ ਸਿੰਘ ਨੇ ਜਿਵੇਂ ਖ਼ਾਲਸਾ

ਪ੍ਰਗਟ ਕੀਤਾ, ਉਸ ਬਾਰੇ ਇਸ ਗੁਮਨਾਮ ਕਵੀ, ਭਾਈ ਗੁਰਦਾਸ ਦੂਜੇ, ਦੀ ਵਾਰ ਇਉਂ ਹੈ:

ਗੁਰੁਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖਾਲਸਾ, ਸਾਬਤ ਮਰਦਾਨਾ।
ਇਉਂ ਉਠੇ ਸਿੰਘ ਭਭਕਾਰਿ ਕੈ ਸਭ ਜਗ ਡਰਪਾਨਾ।
ਮੜੀ ਦੇਵਲ ਗੋਰ ਮਸੀਤ ਢਾਹਿ ਕੀਏ ਮੈਦਾਨਾ।
ਬੇਦ ਪੁਰਾਨ ਖਟ ਸਾਸਤ੍ਰਾ ਢੁਨ ਮਿਟੇ ਕੁਰਾਨਾ।
ਤਬ ਸੁਨਤ ਕੋਇ ਨ ਕਰਿ ਸਕੈ ਕਾਂਪਤਿ ਤੁਰਕਾਨਾ।
ਇਉਂ ਉਮਤ ਸਭ ਮੁਹੰਮਦੀ ਖਪ ਗਈ ਨਿਦਾਨਾ।
ਇਉਂ ਤੀਸਰ ਪੰਥ ਚਲਾਇਅਨ, ਵਡ ਸੂਰ ਗਹੇਲਾ।
ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰ ਚੇਲਾ॥੧੬॥

ਭਾਵ ਇਹ ਕਿ, ਸਰਵ ਸ਼ਕਤੀਮਾਨ ਈਸ਼ਵਰ ਅਕਾਲ ਪੁਰਖ ਦੀ ਇੱਛਾ ਅਨੁਸਾਰ ਗੁਰੂ ਗੋਬਿੰਦ ਸਿੰਘ ਦੀ ਆਤਮਾ ਵਿੱਚ ਖ਼ਾਲਸਾ ਪੰਥ ਦੇ ਰੂਪ ਤੇ ਉਦੇਸ਼ਾਂ ਸੰਬੰਧੀ ਗਿਆਨ ਦਾ ਚਾਨਣ ਹੋਇਆ। ਉਸ ਈਸ਼ਵਰੀ ਗਿਆਨ ਦੇ ਅਨੁਸਾਰ, ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਪੰਥ ਦੀ ਰਚਨਾ ਕੀਤੀ, ਤੇ ਖ਼ਾਲਸੇ ਦੀ ਰਹਿਤ ਬਹਿਤ, ਬਾਬਤ ਅਰਥਾਤ ਦ੍ਰਿੜ੍ਹ-ਚਰਿੱਤ੍ਰ ਜਟਾ ਜੂਟ ਸਕੇਸ਼ ਸੂਰਤ, ਤੇ ਪੁਰਸ਼ ਆਤਮਾ ਰੂਪ ਨਿਸਚਿਤ ਕੀਤਾ। ਕਬਰਾਂ, ਮੜ੍ਹੀਆਂ, ਦੇਵ ਸਥਾਨਾਂ ਤੇ ਮਸੀਤਾਂ ਦੀ ਪੂਜਾ ਮਾਂਦ ਪੈ ਗਈ ਤੇ ਵੇਦਾਂ ਪੁਰਾਣਾਂ, ਛੇ ਸ਼ਾਸਤ੍ਰਾਂ ਤੇ ਕੁਰਾਨ ਦਾ ਪ੍ਰਚਾਰ ਢਿੱਲਾ ਪੈ ਗਿਆ। ਰਾਜ ਮਦ ਵਿੱਚ ਮੱਤੇ ਹੋਏ ਜਰਵਾਣੇ, ਜੋ ਹਿੰਦੂਆਂ ਦੇ ਧਰਮ ਉੱਤੇ ਧਿੰਗੋਜ਼ੋਰੀ ਕਰਕੇ ਉਹਨਾਂ ਨੂੰ ਉਹਨਾਂ ਦੀ ਮਰਜ਼ੀ ਦੇ ਵਿਰੁੱਧ ਮੁਸਲਮਾਨ ਬਨਾਣ ਲਈ ਉਹਨਾਂ ਦੀਆਂ ਸੁੰਨਤਾਂ ਕਰਦੇ ਸਨ, ਉਹ ਡਰ ਗਏ। ਜੇਹੜੇ ਮੁਸਲਮਾਨ ਖ਼ਾਲਸਾ ਪੰਥ ਨੂੰ ਦਬਾਉਣ ਜਾਂ ਨਾਸ਼ ਕਰਨ ਲਈ ਸ਼ਸਤ੍ਰ ਲੈ ਕੇ ਹਮਲਾਆਵਰ ਹੋਏ, ਉਹ ਆਪ ਹੀ ਮਾਰੇ ਗਏ। ਅਜਿਹਾ ਤੇਜਮਈ ਤੇ ਬਲੀ ਪੰਥ, ਹਿੰਦੂਆਂ, ਮੁਸਲਮਾਨਾਂ ਨਾਲੋਂ ਵੱਖਰਾ ਤੀਸਰਾ ਪੰਥ ਸਾਜਿਆ ਗਿਆ। ਗੁਰੂ ਗੋਬਿੰਦ ਸਿੰਘ, ਜਿਸ ਨੇ ਇਸ ਮਹਾਨ ਪੰਥ ਦੀ ਸਾਜਨਾ ਕੀਤੀ, ਉਹ ਧੰਨ ਹੈ। ਜਿਹੜਾ ਗੁਰੂ ਗੋਬਿੰਦ ਸਿੰਘ ਈਸ਼ਵਰ ਵੱਲੋਂ ਭੇਜਿਆ ਹੋਇਆ ਜਗਤ ਦਾ ਰੂਪ ਸੀ, ਉਹ ਗੁਰੂ ਗੋਬਿੰਦ ਸਿੰਘ, ਜਗਤ ਤੇ ਜਨਤਾ ਦੇ ਸੇਵਕ ਦੇ ਰੂਪ ਵਿੱਚ ਹੋ ਵਿਚਰਿਆ ਤੇ ਆਪਣੇ ਹੀ ਸਾਜੇ ਹੋਏ ਸਿੰਘਾਂ ਕੋਲੋਂ ਅੰਮ੍ਰਿਤ ਛਕਣ ਦੀ ਯਾਚਨਾ ਕਰਕੇ ਉਹਨਾਂ ਦਾ ਚੇਲਾ ਬਣ ਗਿਆ।

ਇਉਂ, ਇਹ ਕਿਸੇ ਗੁਮਨਾਮ ਕਵੀ ਦੀ ਵਾਰ ਪੰਜਾਬ ਵਿੱਚ ਪ੍ਰਚੱਲਤ ਸੀ। ਜਦੋਂ ਉੱਨ੍ਹੀਵੀਂ ਸਦੀ ਦੀ ਪਿਛਲੀ ਚੌਥਾਈ ਵਿੱਚ ਬਾਬਾ ਰਾਮ ਸਿੰਘ ਦਾ ਤੇਜ ਪ੍ਰਤਾਪ ਚਮਕਿਆ, ਤੇ ਡੂੰਘੀਆਂ ਨਜ਼ਰਾਂ ਨੇ ਬਾਬਾ ਰਾਮ ਸਿੰਘ ਦੇ ਉਪਦੇਸ਼ਾਂ ਤੇ ਉਦੇਸ਼ਾਂ ਵਿੱਚ ਗੁਰੂ ਗੋਬਿੰਦ ਸਿੰਘ ਦੀ ਮਹਾਨ ਆਤਮਾ ਦਾ ਝਾਉਲਾ ਪ੍ਰਤੱਖ ਦੇਖਿਆ, ਤਾਂ ਉਹਨਾਂ ਨੇ ਉਪਰੋਕਤ ਵਾਰ ਨੂੰ ਹੇਠ ਲਿਖਿਆ ਰੂਪ ਦੇ ਕੇ ਗਾਉਣਾ ਤੇ ਪ੍ਰਚਾਰਨਾ ਅਰੰਭ ਦਿੱਤਾ:

ਮੜ੍ਹੀ ਮਸੀਤਾਂ ਢਾਇ ਕੇ ਕਰ ਦਿਉ ਮੈਦਾਨਾ।
ਪੈਹਲਾ ਪਾਂਧਾ ਪੀਰ ਫਿਰ ਮਾਰੋ ਸੁਲਤਾਨਾ।
ਉਮਤ ਸੱਭ ਮੁਹੰਮਦੀ ਖਪ ਜਾਇ ਮੈਦਾਨਾ।
ਸੁੱਨਤ ਕੋਇ ਨਾ ਕਰ ਸਕੇ, ਕੰਬਣ ਤੁਰਕਾਨਾ।
ਭੈਣੀ ਸਤਿਗੁਰ ਜਾਗਿਆ, ਹੋਰ ਝੂਠ ਜਹਾਨਾ।

ਭਾਵ ਇਹ ਕਿ ਮੜ੍ਹੀਆਂ ਮਸੀਤਾਂ ਆਦਿ ਨਿਰਜਿੰਦ ਵਸਤੂਆਂ ਦੀ ਪੂਜਾ ਬੰਦ ਕਰ ਦਿਓ। ਪਾਂਧੇ ਪੀਰ, ਜੋ ਲੋਕਾਂ ਨੂੰ ਭਰਮਾਂ ਭੁਲੇਖਿਆਂ ਵਿੱਚ ਪਾ ਕੇ ਜਨਤਾ ਨੂੰ ਧਾਰਮਿਕ ਭਰਮਾਂ ਵਿੱਚ ਪਾਉਂਦੇ ਹਨ, ਉਹਨਾਂ ਦੀ ਪੈਰਵੀ ਪਹਿਲਾਂ ਛੱਡੋ। ਪਾਤਸ਼ਾਹਾਂ ਸੁਲਤਾਨਾਂ ਦੀ ਰਾਜਸੀ ਗ਼ੁਲਾਮੀ ਦੀ ਛੱਟ ਉਸ ਤੋਂ ਪਿੱਛੋਂ ਲਾਹ ਦਿਉ। ਜਿਵੇਂ ਕਈ ਮੁਸਲਮਾਨ ਪਾਤਸ਼ਾਹ ਤੇ ਹਾਕਮ ਧਰਮ ਵਿੱਚ ਜਬਰ ਕਰਨ ਹਿੱਤ, ਸ਼ਸਤ੍ਰ ਵਰਤਦੇ ਸਨ, ਅਜਿਹੇ ਲੋਕਾਂ ਦਾ ਸ਼ਸਤ੍ਰਾਂ ਨਾਲ ਮੁਕਾਬਲਾ ਕਰੋ ਤੇ ਉਹਨਾਂ ਦਾ ਨਾਸ਼ ਕਰ ਦਿਓ। ਧਰਮ ਵਿੱਚ ਧੱਕਾ ਕੋਈ ਨਾ ਕਰ ਸਕੇ ਤੇ ਤੁਸੀਂ ਇਤਨੇ ਤੱਕੜੇ ਹੋ ਜਾਓ, ਜੁ ਅਜਿਹਾ ਧੱਕਾ ਕਰਨ ਵਾਲੇ ਤੁਹਾਨੂੰ ਦੇਖ ਕੇ ਕੰਬਣ। ਗੁਰੂ, ਜਿਹੜੇ ਕਿ ਜਗਤ ਨੂੰ ਰੌਸ਼ਨੀ ਦਿਖਾਣ ਤੇ ਸੰਸਾਰ ਦੀ ਰਹਿਨੁਮਾਈ ਕਰਨ ਆਏ ਸਨ, ਭਾਵ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਦਸ ਗੁਰੂ ਸਾਹਿਬਾਨ, ਉਹਨਾਂ ਗੁਰੂਆਂ ਦੀ ਆਤਮਿਕ ਸੱਤਾ ਫਿਰ ਮੁੜ ਕੇ ਭੈਣੀ ਪਿੰਡ ਵਿੱਚ ਚਮਕ ਉੱਠੀ ਹੈ। ਜੋ ਕੋਈ ਇਸ ਵਿੱਚ ਸ਼ੱਕ ਕਰਕੇ, ਕਿਵੇਂ ਹੋਰਵੇਂ ਗੱਲ ਕਹਿੰਦਾ ਹੈ, ਉਹ ਅਸੱਤ ਤੇ ਝੂਠ ਇਸ ਜਹਾਨ ਵਿੱਚ ਬੋਲਦਾ ਹੈ।

ਬਾਬਾ ਰਾਮ ਸਿੰਘ ਦਾ ਵਿਅਕਤੀਤਵ, ਉਹਨਾਂ ਦੇ ਉਪਦੇਸ਼ਾਂ ਤੇ ਉਦੇਸ਼ਾਂ ਦਾ ਜੋ ਪ੍ਰਭਾਵ ਲੋਕਾਂ ਦੇ ਮਨਾਂ ਉੱਤੇ ਉਸ ਸਮੇਂ ਪਿਆ, ਦਾ ਵਰਣਨ ਹੈ।

ਬਾਬਾ ਰਾਮ ਸਿੰਘ ਦਾ ਨਿਸ਼ਾਨਾ ਕੀ ਸੀ ? ਉਸ ਬਾਰੇ ਕੋਈ ਭਰਮ ਭੁਲੇਖਾ ਉਹਨਾਂ ਦੇ ਜੀਵਨ ਨੂੰ ਜਾਨਣ ਸੁਣਨ ਵਾਲਿਆਂ ਦੇ ਮਨਾਂ ਵਿੱਚ ਨਹੀਂ ਰਹਿ ਜਾਂਦਾ। ਉਹਨਾਂ ਦਾ ਨਿਸ਼ਾਨਾ ਇਹ ਸੀ : 1. ਲੋਕ ਆਪਣੇ ਸਰੀਰ ਤੇ ਆਪਣੀ ਰਹਿਣੀ ਬਹਿਣੀ ਨੂੰ ਸ੍ਵਛ ਤੇ ਸਾਫ਼ ਰੱਖਣ। 2. ਲੋਕਾਂ ਦੇ ਮਨ ਭਰਮਾਂ ਭੁਲੇਖਿਆਂ ਤੇ ਵਹਿਮਾਂ ਵਿੱਚੋਂ ਨਿਕਲ ਕੇ ਨਰੋਏ ਹੋ ਜਾਣ। 3. ਸਮਾਜਿਕ ਤੌਰ 'ਤੇ ਇਸਤ੍ਰੀ ਤੇ ਮਰਦ ਬਰਾਬਰ ਦੇ ਮੰਨੇ ਜਾਣ ਤੇ ਸਰਬ ਸਾਂਝੇ ਵਿੱਦਿਆ ਦੇ ਪ੍ਰਚਾਰ ਰਾਹੀਂ ਉੱਨਤੀ ਕਰਨ। 4. ਲੋਕਾਂ ਦੀ ਆਤਮਾ ਧਾਰਮਿਕ ਤੌਰ ਉੱਤੇ ਸੁਰਜੀਤ ਤੇ ਤਕੜੀ ਹੋਵੇ। 5. ਦੇਸ਼ ਤੇ ਜਨਤਾ, ਬਦੇਸ਼ੀਆਂ ਤੇ ਰਾਜੇ ਰਾਣੀਆਂ ਦੀ ਪ੍ਰਾਧੀਨਤਾ ਤੋਂ ਸੁਤੰਤਰ ਹੋ ਕੇ ਆਪਣੇ ਰਾਜ ਆਪ ਕਰਨ।

ਇਤਨਾ ਵੱਡਾ ਮਹਾਨ ਕਾਰਜ ਆਪਣੇ ਸਾਹਮਣੇ ਰੱਖ ਕੇ ਬਾਬਾ ਰਾਮ ਸਿੰਘ ਨੇ ਆਪਣੇ ਉਪਦੇਸ਼ ਤੇ ਜੀਵਨ ਕਾਰਜ ਆਰੰਭੇ।

ਸਰੀਰਕ ਸਫ਼ਾਈ ਨੂੰ ਮਨ ਸੰਜਮ ਵਿੱਚ ਰੱਖਣ ਤੇ ਸਰੀਰ ਨੂੰ ਰਿਸ਼ਟ ਪੁਸ਼ਟ ਰੱਖਣ ਉੱਤੇ ਬਾਬਾ ਰਾਮ ਸਿੰਘ ਬੜਾ ਜ਼ੋਰ ਦਿੰਦੇ ਸਨ। ਬਸਤ੍ਰ ਸਾਫ਼ ਤੇ ਨਿਰਮਲ ਪਹਿਨੋ। ਇੱਕ ਪਹਿਰ ਰਾਤ ਰਹਿੰਦਿਆਂ ਉੱਠ ਕੇ ਸਣੇ ਕੇਸੀਂ ਇਸ਼ਨਾਨ ਕਰੋ। ਦਾਤਣ ਹਰ ਰੋਜ਼ ਕਰੋ। ਆਪਣੀ ਰਸੋਈ ਪਕਾਣ, ਵਰਤਾਣ ਤੇ ਖਾਣ ਵਿੱਚ ਸਦਾ ਸਫ਼ਾਈ ਵਰਤੋ। ਗੰਦ ਤੇ ਮੈਲ ਨੂੰ ਤਿਆਗਣ ਵਿੱਚ ਕਦੇ ਆਲਸ ਨਾ ਕਰੋ। ਇਹ ਉਪਦੇਸ਼ ਬਾਬਾ

ਰਾਮ ਸਿੰਘ ਲੋਕਾਂ ਨੂੰ ਨਿਤਾਪ੍ਰਤਿ ਦਿੰਦੇ ਸਨ। ਇਹ ਇਹਨਾਂ ਉਪਦੇਸ਼ਾਂ ਦਾ ਹੀ ਅਸਰ ਹੈ ਜੁ ਬਾਬਾ ਰਾਮ ਸਿੰਘ ਦੇ ਸਮਕਾਲੀ ਅੰਗਰੇਜ਼ ਅਫ਼ਸਰ ਤੇ ਹੋਰ ਲੋਕ, ਜਿਨ੍ਹਾਂ ਵੀ ਬਾਬਾ ਰਾਮ ਸਿੰਘ ਤੇ ਉਹਨਾਂ ਦੇ ਸਾਥੀਆਂ ਤੇ ਪੈਰੋਕਾਰਾਂ ਦੇ ਦਰਸ਼ਨ ਕੀਤੇ, ਉਹਨਾਂ ਦੇ ਚਿੱਟੇ ਦੁੱਧ ਬਸਤ੍ਰਾਂ ਤੇ ਸਾਫ਼ ਸੁਛ ਰਹਿਣੀ ਬਹਿਣੀ ਤੋਂ ਅਤਿਅੰਤ ਪ੍ਰਭਾਵਿਤ ਹੋਏ। ਇੱਕ ਵੱਡੇ ਅੰਗਰੇਜ਼ ਅਫ਼ਸਰ ਨੇ ਆਪਣੀ ਸਰਕਾਰ ਨੂੰ ਬਾਬਾ ਰਾਮ ਸਿੰਘ ਬਾਬਤ ਲਿਖਿਆ, ਕਿ ਉਹ ਜਦੋਂ ਆਪਣੇ ਮੁਸਾਹਿਬਾਂ ਨਾਲ ਬਾਹਰ ਨਿਕਲਦੇ ਹਨ ਤਾਂ ਇਉਂ ਪ੍ਰਭਾਵ ਪੈਂਦਾ ਹੈ ਜਿਵੇਂ ਕੋਈ ਵੱਡਾ ਰਾਜਸੀ ਨੇਤਾ, ਕਿਸੇ ਦੇਸ਼ ਦਾ ਸਰਦਾਰ ਜਾਂ ਸਿੱਕਦਾਰ ਹੋਵੇ। ਅੱਜ ਵੀ, ਬਾਬਾ ਰਾਮ ਸਿੰਘ ਦਾ ਗ਼ਰੀਬ ਤੋਂ ਗ਼ਰੀਬ ਪੈਰੋਕਾਰ, ਨਾਮਧਾਰੀ ਕੂਕਾ, ਆਪਣੇ ਬਸਤ੍ਰਾਂ ਤੇ ਆਪਣੀ ਰਹਿਣੀ-ਬਹਿਣੀ ਦੀ ਸਫ਼ਾਈ ਵਿੱਚ ਆਪਣੇ ਗਵਾਂਢੀਆਂ ਕੋਲੋਂ ਵੱਖਰਾ ਤੇ ਵਧੇਰੇ ਸਰੇਸ਼ਟ ਦਿਸ ਆਉਂਦਾ ਹੈ।

ਭਰਮਾਂ ਵਹਿਮਾਂ ਦਾ ਤਿਆਗ ਕਰੋ। ਇੱਕ ਅਕਾਲ ਪੁਰਖ ਦੀ ਪੂਜਾ ਭਗਤੀ ਤੇ ਉਸੇ 'ਤੇ ਟੇਕ, ਇਹ ਬਾਬਾ ਰਾਮ ਸਿੰਘ ਦਾ ਉਪਦੇਸ਼ ਸੀ ਤੇ ਉਹ ਸਦਾ ਕਹਿੰਦੇ ਸਨ ਜੁ ਇਹੋ ਗੁਰੂਆਂ ਦਾ ਚਲਾਇਆ ਹੋਇਆ ਸਾਰੇ ਜਗਤ ਲਈ ਕਲਿਆਣਕਾਰੀ ਸਿੱਖੀ ਮਾਰਗ ਹੈ। ਇਸੇ ਉਪਦੇਸ਼ ਨੂੰ ਦ੍ਰਿੜ੍ਹ ਕਰਨ ਹਿੱਤ ਬਾਬਾ ਰਾਮ ਸਿੰਘ ਕਹਿੰਦੇ ਸਨ, ਕਿ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਤੇ ਗੁਰੂ ਗੋਬਿੰਦ ਸਿੰਘ ਦਾ ਦੱਸਿਆ ਪੰਥ ਇਹੋ ਹੈ। ਇਸ ਵਿਸ਼ੇ ਉੱਤੇ ਬਾਬਾ ਰਾਮ ਸਿੰਘ ਦੇ ਬਚਨਾਂ ਦਾ ਸਾਰ ਇਉਂ ਪ੍ਰਚੱਲਤ ਹੈ :

ਗੁਰੂ ਗ੍ਰੰਥ ਮੇਂ ਜੋ ਕੁਛ ਲਿਖਿਆ।
ਸੋਈ ਧਾਰੋ ਮਨ ਮੈ ਸਿੱਖਿਆ।
ਦਸਮ ਗੁਰੂ ਕੀ ਰੀਤ ਸੰਭਾਰੋ।
ਲੋਕ ਦੋਹਨ ਕੋ ਜੋ ਰਖਵਾਰੋ।

ਪਰ ਇਹ ਉਪਦੇਸ਼ ਬਾਬਾ ਰਾਮ ਸਿੰਘ ਦਾ ਕੇਵਲ ਉਹਨਾਂ ਨੂੰ ਹੀ ਨਹੀਂ ਸੀ, ਜੋ ਆਪਣੇ ਆਪ ਨੂੰ ਸਿੱਖ ਅਖਵਾਂਦੇ ਸਨ। ਇਹ ਉਪਦੇਸ਼ ਭਰਮਾਂ ਵਹਿਮਾਂ ਨੂੰ ਤਿਆਗਣ ਦਾ ਤੇ ਇੱਕ ਸਰਬ ਸ਼ਕਤੀਮਾਨ ਅਕਾਲ ਪੁਰਖ ਦੀ ਪੂਜਾ ਤੇ ਟੇਕ ਦਾ ਹੈ। ਉਹ ਸਭ ਪ੍ਰਾਣੀਆਂ ਨੂੰ ਸਾਂਝਾ ਉਪਦੇਸ਼ ਦਿੰਦੇ ਸਨ ਤੇ ਬਾਰ ਬਾਰ ਇਸ ਸਿਧਾਂਤ ਉੱਤੇ ਜ਼ੋਰ ਦਿੰਦੇ ਸਨ ਕਿ ਇਹੋ ਉਪਦੇਸ਼ ਜਗਤ ਨੂੰ ਦੇਣ ਲਈ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਦਸਾਂ ਗੁਰੂਆਂ ਨੇ ਅਵਤਾਰ ਧਾਰਿਆ ਸੀ। ਬਾਬਾ ਰਾਮ ਸਿੰਘ ਦੇ ਇਸ ਉਪਦੇਸ਼ ਤੇ ਸਿੱਧਾਂਤ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਪੜ੍ਹੇ-ਲਿਖੇ ਹਿੰਦੂ ਤੇ ਮੁਸਲਮਾਨ ਵੀ ਬਾਬਾ ਰਾਮ ਸਿੰਘ ਦੇ ਪੈਰੋਕਾਰ ਬਣ ਗਏ ਸਨ ਤੇ ਉਹ ਵੀ ਕੂਕੇ ਅਖਵਾਂਦੇ ਸਨ। ਕਿਸੇ ਜਨਮ, ਜਾਤੀ, ਜਾਤ ਪਾਤ ਦਾ ਭਿੰਨ ਭੇਦ ਬਾਬਾ ਰਾਮ ਸਿੰਘ ਦੇ ਇਹਨਾਂ ਉਪਦੇਸ਼ਾਂ ਵਿੱਚ ਨਹੀਂ ਸੀ, ਤੇ ਜੱਟ, ਨਾਈ, ਛੀਂਬੇ, ਖੱਤ੍ਰੀ, ਬ੍ਰਾਹਮਣ, ਚੂਹੜੇ, ਚਮਾਰ, ਹਿੰਦੂ, ਮੁਸਲਮਾਨ, ਸਭ ਲੋਕ, ਕੋਈ ਥੋੜ੍ਹੇ, ਕੋਈ ਬਹੁਤੇ, ਬਾਬਾ ਰਾਮ ਸਿੰਘ ਦੇ ਸ਼ਰਧਾਲੂ ਤੇ ਪੈਰੋਕਾਰ ਬਣ ਗਏ ਸਨ।

ਤੀਜਾ ਉਪਦੇਸ਼ ਬਾਬਾ ਰਾਮ ਸਿੰਘ ਜੀ ਦਾ ਇਸਤ੍ਰੀ ਜਾਤੀ ਦੀ ਉੱਨਤੀ ਤੇ ਇਸਤ੍ਰੀ ਮਰਦ ਦੋਹਾਂ ਵਿੱਚ ਵਿੱਦਿਆ ਦੇ ਪ੍ਰਚਾਰ ਬਾਰੇ ਸੀ। ਕੁੜੀਆਂ ਮਾਰਨ ਦਾ

ਰਿਵਾਜ, ਸਿੱਖ ਰਾਜ ਦੇ ਸਮਾਪਤ ਹੋਣ ਪਿੱਛੋਂ, ਪੰਜਾਬ ਵਿੱਚ ਪ੍ਰਚੱਲਤ ਹੋ ਗਿਆ ਸੀ। ਗੁਰੂਆਂ ਨੇ ਇਹਨਾਂ ਕੁਰੀਤੀਆਂ ਦੇ ਵਿਰੁੱਧ ਬੜਾ ਤਕੜਾ ਪ੍ਰਚਾਰ ਕੀਤਾ ਸੀ। ਇਹੋ ਕੁਰੀਤੀਆਂ ਬਾਬਾ ਰਾਮ ਸਿੰਘ ਦੇ ਸਮੇਂ ਮੁੜ ਪ੍ਰਚੱਲਤ ਹੋ ਗਈਆਂ ਸਨ, ਤੇ ਬਾਬਾ ਰਾਮ ਸਿੰਘ ਨੇ ਇਹਨਾਂ ਕੁਰੀਤੀਆਂ ਦੇ ਬਰਖ਼ਿਲਾਫ਼ ਬੜਾ ਜ਼ੋਰਦਾਰ ਪ੍ਰਚਾਰ ਕੀਤਾ। ਪਿੱਛੋਂ ਜਾ ਕੇ, ਜਦੋਂ ਅੰਗਰੇਜ਼ ਬਾਬਾ ਰਾਮ ਸਿੰਘ ਨੂੰ ਫੜ ਕੇ ਰੰਗੂਨ ਲੈ ਗਏ, ਤਾਂ ਉੱਥੋਂ ਵੀ ਬਾਬਾ ਜੀ ਪੰਜਾਬ ਦੇ ਲੋਕਾਂ ਤੋਂ ਸ਼ਰਧਾਲੂਆਂ ਦੇ ਨਾਮ ਸੁਨੇਹੇ ਪੱਤਰ ਭੇਜਦੇ ਰਹੇ। ਉਹਨਾਂ ਸੁਨੇਹਿਆਂ ਵਿੱਚ ਇਸਤ੍ਰੀ ਜਾਤੀ ਦੀ ਉੱਨਤੀ ਤੇ ਸਨਮਾਨ ਤੇ ਕੁੜੀਆਂ ਦੀ ਵਿੱਦਿਆ ਬਾਰੇ ਖ਼ਾਸ ਤੌਰ 'ਤੇ ਕਿਹਾ ਹੁੰਦਾ ਸੀ। ਇੱਕ ਅਜਿਹੇ ਪੱਤਰ ਵਿੱਚ ਬਾਬਾ ਜੀ ਦਾ ਹੁਕਮ ਹੈ:

> "ਅੱਗੇ ਜੋ ਲੜਕੀ ਮਾਰੇ, ਤੇ ਲੜਕੀ ਬੇਚ ਦੇਨੇ ਕਾ ਬਡਾ ਪਾਪ ਹੈ। ਕਿਉਂਕਿ ਲੜਕੀਆਂ ਮੇਂ ਬੜੇ ਗੁਣ ਹੈਂ। ਅਨੇਕ ਤਰ੍ਹਾਂ ਦੇ ਸੁਖ ਦੇਂਦੀਆਂ ਹੈਂ। ਇਸਤ੍ਰੀਆਂ ਦੇ ਗੁਣ ਕਹੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀਆਂ ਦਾ ਮਾਰਨਾ ਗਊ ਤੋਂ ਭੀ ਬਡਾ ਪਾਪ ਹੈ।"

ਫੇਰ ਹੁਕਮ ਲਿਖ ਭੇਜਿਆ:

> "ਹੋਰ ਲੜਕੇ ਲੜਕੀਆਂ ਸਭ ਨੂੰ ਅੱਖਰ ਪੜ੍ਹਾ ਦੇਣੇ। ਹੋਰ ਲੜਕੀ ਕਿਸੇ ਨਾ ਮਾਰਨੀ। ਨਾ ਵੱਟਾ ਲੈਣਾ ਤੇ ਨਾ ਲੜਕੀ ਦੇ ਦਾਮ ਲੈਣੇ। ਜੇਹੜਾ ਲੜਕੀ ਮਾਰੇ, ਬੇਚੇ, ਵੱਟਾ ਕਰੇ, ਉਸ ਦੇ ਹੱਥ ਦਾ, ਘਰ ਦਾ ਅੰਨ ਨਹੀਂ ਵਰਤਣਾ।"

ਇੱਕ ਹੋਰ ਚਿੱਠੀ ਵਿੱਚ ਹਦਾਇਤ ਕੀਤੀ:

> "ਸੋ ਸੰਬ੍ਰਹ ਸੰਗ ਕੋ ਇਹ ਹੁਕਮ ਹੈ, ਖ਼ਾਲਸੇ ਜੀ ਕੋ। ਸਭ ਕੋ ਬਾਣੀ ਕੰਠ ਕਰਨੀ। ਨਾਲੇ ਲੜਕੀਆਂ ਨੇ। ਹੋਰ ਸਰਬੱਤ ਬੀਬੀਆਂ ਨੇ ਪਿਛਲੀ ਰਾਤ ਉਠ ਕੇ ਸਭ ਨੇ ਇਸ਼ਨਾਨ ਕਰਨਾ। ਲੜਕੀਆਂ ਅਰ ਬੀਬੀਆਂ ਨੇ ਅੱਖਰ ਪੜ੍ਹਨੇ ਘਰ ਬੈਠਕੇ।"

ਚੌਥਾ ਉਪਦੇਸ਼ ਬਾਬਾ ਰਾਮ ਸਿੰਘ ਦਾ ਲੋਕਾਂ ਨੂੰ ਆਤਮਿਕ ਤੌਰ ਉੱਤੇ ਤਕੜਾ ਤੇ ਸਬਲ ਕਰਨ ਬਾਰੇ ਸੀ। ਬਾਬਾ ਰਾਮ ਸਿੰਘ ਲੋਕਾਂ ਨੂੰ ਨਾਮ ਜਪਣ, ਈਸ਼ਵਰ ਦਾ ਸਿਮਰਨ ਕਰਨ ਤੇ ਸਦਾ ਅਕਾਲ ਪੁਰਖ ਦੇ ਭੈ ਵਿੱਚ ਰਹਿਣ ਦਾ ਉਪਦੇਸ਼ ਦਿੰਦੇ ਸਨ, ਅਤੇ ਨਾਲ ਹੀ ਬੜਾ ਉੱਚਾ ਸੁੱਚਾ ਸਦਾਚਾਰ ਰੱਖਣ ਉੱਤੇ ਜ਼ੋਰ ਦਿੰਦੇ ਸਨ। ਆਪਣੇ ਇੱਕ ਸੁਨੇਹੇ ਪੱਤ੍ਰ ਵਿੱਚ ਜੋ ਉਹਨਾਂ ਰੰਗੂਨ ਤੋਂ ਪੰਜਾਬ ਵਿੱਚ ਸ਼ਰਧਾਲੂਆਂ ਲਈ ਭੇਜੇ, ਬਾਬਾ ਜੀ ਨੇ ਲਿਖਿਆ:

> "ਇਸ਼ਨਾਨ ਪਿਛਲੀ ਰਾਤ ਕਰਨਾ ਬਰ ਜ਼ਰੂਰ, ਗੁਰੂ ਜੀ ਕਾ ਹੁਕਮ ਹੈ। ਸਵਾ ਪਹਿਰ ਰਾਤ ਦਾ ਗੁਰੂ ਜੀ ਨੇ ਵਡਾ ਮਹਾਤਮ ਕਹਿਆ ਹੈ। ਰਾਤ ਕੋ ਬਾਣੀ ਪੜ੍ਹਨੀ। ਦਿਨੇਂ ਭਜਨ ਕਰਨਾ। ਫੇਰ ਤੁਰਦੇ ਫਿਰਦੇ, ਕੰਮ ਕਰਦੇ ਤੇ ਜੇ ਵੇਹਲ ਲਗੇ ਤਾਂ ਇਕਾਂਤ ਬੈਠ ਕੇ ਭਜਨ ਬਾਣੀ ਕਰਨਾ।"

ਇੱਕ ਹੋਰ ਵੇਲੇ ਦਾ, ਬਾਬਾ ਜੀ ਦਾ ਬਚਨ ਹੈ:

> "ਮੈਨੂੰ ਜੋ ਹੁਕਮ ਹੈ ਗੁਰੂ ਸਾਹਿਬ ਦਾ, ਸੋ ਮੈਂ ਲਿਖ ਦਿੰਦਾ ਹਾਂ। ਸਭ ਨੂੰ ਸੁਣਾਇ ਦੇਣਾ। ਜੋ ਕੋਈ ਭੀ ਚੀਜ਼ ਨਾ ਲਵੇ ਕਿਸੇ ਦੀ। ਖੋਹ ਲੈਣਾ, ਚੁਰਾਇ ਲੈਣਾ,

ਲੈ ਕੇ ਨਾ ਦੇਣਾ, ਇਹ ਮਹਾਂ ਪਾਪ ਹੈ। ਸੋ ਜੀ, ਇਹ ਬਾਤ ਸਭ ਨੂੰ ਸੁਣਾਇ ਦੇਣੀ, ਜੋ ਬਗਾਨੀ ਚੀਜ਼ ਦਾ ਸਭ ਕੋਈ ਤਿਆਗ ਕਰੇ।"

ਇੱਕ ਸਿੰਘ ਬਾਬਾ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਰੰਗੂਨ ਗਿਆ ਤਾਂ ਉਸ ਨੂੰ, ਮੁੜਦੇ ਨੂੰ, ਇਹ ਸੁਨੇਹਾ ਪੰਜਾਬ ਦੇ ਸ਼ਰਧਾਲੂਆਂ ਦੇ ਨਾਮ ਦਿੱਤਾ:

"ਸਭ ਨੂੰ ਬਾਣੀ ਕੰਠ ਕਰਨ ਦਾ ਹੁਕਮ ਸੁਣਾਈਂ। ਜੇ ਪੁਜ ਆਵੇ ਤਾਂ ਪੰਜ ਗ੍ਰੰਥੀ ਕੰਠ ਕਰਨ। ਨਹੀਂ ਤਾਂ ਜਪੁ, ਜਾਪ, ਰਹਿਰਾਸ, ਆਰਤੀ, ਸੋਹਿਲਾ, ਸੁਖਮਨੀ, ਆਸਾ ਦੀ ਵਾਰ, ਸਭ ਕੰਠ ਕਰਨ, ਜਨਾਨੇ, ਮਰਦਾਨੇ। ਨਾਲੇ ਪਿਛਲੀ ਰਾਤੇ ਨ੍ਹਾਇ ਕੇ ਪੜ੍ਹਨ। ਨਾਲੇ ਫੇਰ ਬਾਣੀ ਪੜ੍ਹ ਕੇ ਜਿਤਨਾ ਬਣ ਆਵੇ, ਭਜਨ ਕਰਨ। ਗੁਰੂ ਜੀ ਦੇ ਅੱਗੇ ਅਰਦਾਸ ਕਰਨੀ, ਹੱਥ ਜੋੜ ਕੇ। ਬਾਣੀ ਪੜ੍ਹ ਕੇ। ਖ਼ਾਲਸਾ ਜੀ, ਗੁਰੂ ਜੀ ਨੇ ਕਿਹਾ ਹੈ: 'ਭਜਹੁ ਗੋਬਿੰਦ ਭੂਲਿ ਮਤ ਜਾਹੁ।' ਫਿਰ ਗੁਰੂ ਜੀ ਨੇ ਅਨੇਕ ਬਾਰ ਇਹ ਬਾਤ ਲਿਖੀ ਹੈ, ਸਾਰੇ ਗੁਰੂ ਗ੍ਰੰਥ ਸਾਹਿਬ ਮੇਂ।"

ਇੱਕ ਹੋਰ ਪੱਤ੍ਰ, ਜੋ ਬਾਬਾ ਰਾਮ ਸਿੰਘ ਨੇ ਪੰਜਾਬ ਨੂੰ ਭੇਜਿਆ, ਉਸ ਵਿੱਚ ਲਿਖਿਆ:

"ਇਹ ਦੇਹਾਂ ਦਾ ਮੇਲਾ ਕੋਈ ਦਿਨ ਹੈ। ਧਨ ਨੂੰ, ਪੁਤਾਂ ਧੀਆਂ ਨੂੰ, ਦੌਲਤ ਨੂੰ ਛਡ ਛਡ ਕੇ ਪ੍ਰਿਥਵੀ ਚਲੀ ਜਾਂਦੀ ਹੈ। ਏਹੋ ਇਸ ਪਰਾਨੀ ਦੇ ਪਲੇ ਰਹਿੰਦਾ ਹੈ: ਕੁਛ ਪੁਨ ਦਾਨ ਅਰ ਭਜਨ ਬੰਦਗੀ ਹੋਇ ਆਵੇ ਤਾਂ। ਸਰੀਰ ਦਾ ਕੁਛ ਇਤਬਾਰ ਨਹੀਂ ਹੈ। ਗੁਰੂ ਸਾਹਿਬ ਨੇ ਕਹਿਆ ਹੈ, "ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ॥"

ਫੇਰ ਲਿਖਿਆ:

"ਹੋਰ, ਬਗਾਨੀ ਅੰਸ ਕਿਸੇ ਨਹੀਂ ਖਾਣੀ, ਨਾ ਲੈਣੀ। ਨਾ ਚੁਰਾ ਕੇ, ਨਾ ਠੱਗੀ ਕਰਕੇ। ਜੇ ਡਿੱਗੀ ਪਈ ਭੀ ਲਭੇ ਤਾਂ ਜਿਸ ਦੀ ਹੋਵੇ ਉਸ ਨੂੰ ਹੋਕਾ ਦੇ ਕੇ ਦੇ ਦੇਵੋ। ਕਰਜ਼ਾ ਲੈਣਾ, ਲੈ ਕੇ ਨਾ ਦੇਣਾ, ਚੋਰੀ ਧਾੜੇ ਤੋਂ ਬਡਾ ਪਾਪ ਹੈ। ਸੋ ਖ਼ਾਲਸਾ ਜੀ, ਬਗਾਨੀ ਅੰਸ ਦਾ ਤਿਆਗ ਕਰਨਾ ਬੜਾ ਧਰਮ ਹੈ। ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥"

ਹੋਰ, ਇੱਕ ਵੇਰ ਇਹ ਉਪਦੇਸ਼ ਦਿੱਤਾ:

"ਅੱਗੇ, ਮਾਸ ਖਾਣ ਬਾਬਤ ਗੁਰੂ ਜੀ ਨੇ ਲਿਖਿਆ ਹੈ। ਮੱਕੇ ਦੀ ਗੋਸਟ ਵਿੱਚ ਲਿਖਿਆ ਹੈ। ਮਾਸ ਸੋ ਖਾਇ ਜਿਸ ਜੀ ਕੋ ਖਾਇ ਉਸ ਕੋ ਜਵਾਇ ਦੇਵੈ। ਪਰ ਜਿਨ ਬੰਦਗੀ ਕਰਨੀ ਹੈ ਉਹ ਮਾਸ ਨਾ ਖਾਇ। ਸ਼ਰਾਬ ਕੋ ਭੀ ਮਨੇ ਕੀਆ ਗੁਰੂ ਗ੍ਰੰਥ ਸਾਹਿਬ ਜੀ ਮੇਂ। 'ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥... ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ'॥ ਤਾਂ ਤੇ ਦੋਨੋਂ ਨਹੀਂ ਵਰਤਣੇ, ਮਾਸ ਸ਼ਰਾਬ। ਇਹ ਤਾਂ ਮਲੇਛਾਂ ਦਾ ਖਾਣਾ ਹੈ। ਜੋ ਖਾਊ ਉਸ ਦੀ ਬੁੱਧ ਮਲੇਛ ਹੋਇ ਜਾਊਗੀ।"

ਸਾਡੇ ਦੇਸ਼ ਵਿੱਚ ਇਹ ਪੁਰਾਣਾ ਖ਼ਿਆਲ ਹੈ, ਜੁ ਲੋਕ ਮਹਾਂ ਪੁਰਖਾਂ, ਸੰਤਾਂ, ਪੀਰਾਂ ਦੀ ਜੂਠ ਖਾਣ ਦਾ ਬੜਾ ਮਹਾਤਮ ਮੰਨਦੇ ਹਨ, ਤੇ ਇਉਂ ਮੰਨਦੇ ਹਨ ਜੋ ਇਹ

ਜੂਠਾ ਖਾਣ ਨਾਲ ਆਤਮਾ ਸ਼ੁੱਧ ਹੋ ਜਾਂਦੀ ਹੈ। ਕੁਝ ਸ਼ਰਧਾਲੂਆਂ ਨੇ ਬਾਬਾ ਰਾਮ ਸਿੰਘ ਜੀ ਕੋਲ ਬੇਨਤੀ ਕਰ ਭੇਜੀ ਕਿ ਉਹ ਆਪਣੀ ਕੋਈ ਜੂਠੀ ਚੀਜ਼, ਜਿਸ ਨੂੰ ਕਿ ਸੀਤ ਪ੍ਰਸਾਦ ਕਹਿੰਦੇ ਹਨ, ਉਹਨਾਂ ਸ਼ਰਧਾਲੂਆਂ ਨੂੰ ਭੇਜ ਦੇਣ। ਇਸ ਬੇਨਤੀ ਦੇ ਉੱਤਰ ਵਿੱਚ ਬਾਬਾ ਰਾਮ ਸਿੰਘ ਨੇ ਲਿਖਿਆ:

> "ਹੋਰ, ਭਾਈ, ਸੀਤ ਪ੍ਰਸਾਦ ਦੀ ਤਾਂ ਮੈਂ ਬਾਤ ਅੱਗੇ ਕਈ ਬਾਰ ਲਿਖੀ ਹੈ, ਜੋ ਜੂਠਾ, ਨਾ ਕੋਈ ਕਿਸੇ ਦਾ ਖਾਵੇ ਤੇ ਨਾ ਕੋਈ ਕਿਸੇ ਨੂੰ ਦੇਵੇ। ਤੁਸੀ ਨਹੀਂ ਸੁਣੀ। ਸੀਤ ਪ੍ਰਸਾਦ ਤਾਂ ਬਚਨ ਮੰਨਣਾ ਹੈ। ਗੁਰੂ ਜੀ ਨੇ ਤਾਂ ਇਹ ਸੀਤ ਪ੍ਰਸਾਦ ਕਹਾ ਹੈ। ਅਜ ਦੇ ਸਮੇਂ ਮੇਂ ਤਾਂ ਜੂਠਾ ਟੁੱਕ ਖਾ ਕੇ ਕੋਈ ਨਹੀਂ ਡਿੱਠਾ ਬਬਾਨਾਂ ਉੱਤੇ ਚੜ੍ਹ ਜਾਂਦਾ। ਬਚਨ ਮੰਨ ਕੇ ਤਾਂ ਅਨੇਕ ਉਧਰੇ ਹੈ। ਸੋ ਜੀ, ਜੋ ਗੁਰੂ ਜੀ ਦਾ ਬਚਨ ਹੈ, ਭਾਈ, ਉਸ ਦੇ ਮੰਨਣ ਦੀ ਕਰੋ।"

ਇਹ ਸਨ ਸ਼ੁਭ ਉਪਦੇਸ਼, ਜਿਨ੍ਹਾਂ ਰਾਹੀਂ ਬਾਬਾ ਰਾਮ ਸਿੰਘ ਨੇ ਆਪਣੇ ਦੇਸ਼ ਤੇ ਜਾਤੀ ਦੇ ਲੋਕਾਂ ਦੀ ਸਰੀਰਕ, ਆਤਮਿਕ ਤੇ ਭਾਈਚਾਰਕ ਦਸ਼ਾ ਨੂੰ ਉੱਚਾ ਕਰਨ ਦਾ ਜਤਨ ਕੀਤਾ। ਪਰ ਬਾਬਾ ਰਾਮ ਸਿੰਘ ਦਾ ਇਹ ਪ੍ਰਪੱਕ ਨਿਸਚਾ ਸੀ ਕਿ ਕੋਈ ਦੇਸ਼ ਜਾਂ ਜਾਤੀ ਪ੍ਰਾਧੀਨਤਾ ਵਿੱਚ ਵਧ ਫੁੱਲ ਨਹੀਂ ਸਕਦੀ ਤੇ ਇਸ ਲਈ ਉਹ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਵਿੱਚੋਂ ਕੱਢਣ ਦੀਆਂ ਵਿਉਂਤਾਂ ਸਦਾ ਸੋਚਦੇ ਰਹਿੰਦੇ ਸਨ। ਅੰਗਰੇਜ਼ਾਂ ਦੇ ਰਾਜ ਨੂੰ ਦੇਸ਼ ਵਿੱਚੋਂ ਖ਼ਤਮ ਕਰਨ ਲਈ ਉਹਨਾਂ ਨੇ ਚਾਰ ਸਾਧਨ ਸੋਚੇ ਸਨ। ਪਹਿਲਾ ਤਾਂ ਇਹ ਕਿ ਲੋਕਾਂ ਦਾ ਆਚਰਨ ਤੇ ਆਤਮਿਕ ਜੀਵਨ ਉੱਚਾ ਕਰ ਕੇ ਉਹਨਾਂ ਦੇ ਮਨਾਂ ਨੂੰ ਨਿਰਭੈ ਤੇ ਕੁਰਬਾਨੀ ਕਰਨ ਲਈ ਤਿਆਰ ਕੀਤਾ ਜਾਵੇ। ਦੂਜੇ, ਇਹ ਕਿ ਲੋਕ ਆਪਣੇ ਨਿਤਾਪ੍ਰਤਿ ਦੇ ਜੀਵਨ ਵਿੱਚ ਬਿਦੇਸ਼ੀ ਰਾਜ ਕਰਨ ਵਾਲਿਆਂ ਦੀ ਚਲਾਈ ਹੋਈ ਕਿਸੇ ਸੰਸਥਾ ਦਾ ਆਸਰਾ ਤੇ ਸਹਾਰਾ ਨਾ ਢੂੰਡਣ। ਤੀਜੇ, ਲੋਕ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਜੱਥੇਬੰਦ ਹੋ ਜਾਣ, ਤੇ ਚੌਥੇ, ਲੋਕ ਹਥਿਆਰਾਂ ਦੀ ਵਰਤੋਂ ਫ਼ੌਜੀ ਢੰਗ ਨਾਲ ਸਿੱਖ ਲੈਣ। ਦੇਸ਼ ਦੀ ਆਜ਼ਾਦੀ ਦੇ ਪ੍ਰੋਗਰਾਮ ਨੂੰ ਇਉਂ ਸੋਚ ਕੇ ਉਲੀਕ ਲੈਣਾ, ਤੇ ਉਸ ਉੱਤੇ ਚੁੱਪ ਚਪਾਤੇ ਤੇ ਸੁਚੱਜੇ ਢੰਗ ਨਾਲ ਅਮਲ ਵੀ ਸ਼ੁਰੂ ਕਰ ਦੇਣਾ ਕਿਸੇ ਆਮ ਦਿਮਾਗ ਦਾ ਕੰਮ ਨਹੀਂ ਸੀ, ਤੇ ਨਾ ਹੀ ਕੋਈ ਸਾਧਾਰਨ ਬਿਰਤੀਆਂ ਵਾਲਾ ਆਦਮੀ ਅਜਿਹੀਆਂ ਮਹਾਨ ਵਿਉਂਤਾਂ ਸੋਚ ਸਕਦਾ ਸੀ। ਇਹਨਾਂ ਚੌਹ ਸਾਧਨਾਂ ਵਿੱਚੋਂ ਪਹਿਲੇ ਸਾਧਨ ਦੀ ਪੂਰਤੀ ਲਈ ਜੋ ਉਪਦੇਸ਼ ਬਾਬਾ ਜੀ ਨੇ ਦਿੱਤੇ, ਉਹ ਪਿੱਛੇ ਦੱਸ ਆਏ ਹਾਂ। ਹੁਣ ਦੱਸਾਂਗੇ ਜੋ ਬਾਕੀ ਤਿੰਨ ਵਿਉਂਤਾਂ ਨੂੰ ਸਿਰੇ ਚਾੜ੍ਹਨ ਲਈ ਬਾਬਾ ਜੀ ਨੇ ਕੀ ਕੀ ਕੀਤਾ।

ਬਾਬਾ ਰਾਮ ਸਿੰਘ ਨੇ ਆਪਣੇ ਸਭ ਸ਼ਰਧਾਲੂਆਂ ਨੂੰ ਹਦਾਇਤ ਕਰ ਦਿੱਤੀ ਕਿ ਉਹ ਅੰਗਰੇਜ਼ਾਂ ਦੇ ਚਲਾਏ ਹੋਏ ਡਾਕ, ਰੇਲ ਤੇ ਕਚਹਿਰੀਆਂ ਦੀ ਵਰਤੋਂ ਬਿਲਕੁਲ ਨਾ ਕਰਨ, ਤੇ ਨਾ ਹੀ ਅੰਗਰੇਜ਼ਾਂ ਦੀਆਂ ਬਰਾਮਦ ਕੀਤੀਆਂ ਹੋਈਆਂ ਬਿਦੇਸ਼ੀ ਚੀਜ਼ਾਂ ਦੀ ਵਰਤੋਂ ਕਰਨ। ਨਾਮਧਾਰੀਆਂ ਨੇ ਸੰਨ 1860 ਦੇ ਲਾਗੇ ਚਾਗੇ ਹੀ ਆਪਣਾ ਸੁਦੇਸ਼ੀ ਡਾਕ ਦਾ ਪ੍ਰਬੰਧ ਮੁਕੰਮਲ ਕਰ ਲਿਆ ਸੀ। ਡਾਕ ਤੇ ਚਿੱਠੀਆਂ ਹਰਕਾਰਿਆਂ ਰਾਹੀਂ ਵੱਖੋ-ਵੱਖਰੇ ਇਲਾਕਿਆਂ ਵਿੱਚ ਭੇਜੀਆਂ ਜਾਂਦੀਆਂ ਸਨ ਤੇ ਇਹ ਹਰਕਾਰੇ ਬਿਨਾਂ

ਤਨਖ਼ਾਹ ਤੋਂ ਸੇਵਾ-ਭਾਵ ਨਾਲ ਹੀ ਡਾਕ ਲਿਆਉਂਦੇ ਲਿਜਾਂਦੇ ਸਨ। ਇਹ ਪ੍ਰਬੰਧ ਅਜਿਹਾ ਪੱਕਾ ਸੀ ਜੁ ਬਿਦੇਸ਼ੀ ਹਾਕਮਾਂ ਨੂੰ ਇਸ ਡਾਕ ਦੇ ਲਿਆਉਣ ਲਿਜਾਣ ਦੇ ਰਾਹਾਂ ਦੀ ਭੀ ਸੂਹ ਨਹੀਂ ਸੀ ਲੱਗਦੀ। ਇਉਂ ਹੀ ਨਾਮਧਾਰੀ, ਬਹੁਤ ਕਰਕੇ ਸਿੱਧੇ ਰਾਹਾਂ ਪੱਗਡੰਡੀਆਂ ਉਤੋਂ ਦੀ ਪੈਦਲ ਜਾਂ ਘੋੜਿਆਂ 'ਤੇ ਪੰਧ ਕਰਦੇ ਸਨ ਤੇ ਰੇਲਾਂ 'ਤੇ ਨਹੀਂ ਸੀ ਚੜ੍ਹਦੇ। ਕਚਹਿਰੀਆਂ ਵਿੱਚ ਤਾਂ ਨਾਮਧਾਰੀ ਆਪਣੇ ਮੁਕੱਦਮੇ ਅੱਜ ਤਕ ਵੀ ਨਹੀਂ ਲਿਜਾਂਦੇ ਤੇ ਆਪਣੇ ਝਗੜੇ ਆਪਣੀਆਂ ਨਿਜੀ ਪੰਚਾਇਤਾਂ ਰਾਹੀਂ ਹੀ ਮੁਕਾ ਲੈਂਦੇ ਹਨ। ਬਿਦੇਸ਼ੀ ਕੱਪੜਾ ਤੇ ਹੋਰ ਬਿਦੇਸ਼ੀ ਚੀਜ਼ਾਂ ਦੀ ਵਰਤੋਂ ਭੀ ਨਾਮਧਾਰੀ ਵਾਹ ਲੱਗਦੀ ਨਹੀਂ ਕਰਦੇ। ਇਸ ਦਾ ਸਿੱਟਾ ਇਹ ਹੋਇਆ ਕਿ ਬਾਬਾ ਰਾਮ ਸਿੰਘ ਦੇ ਉਪਦੇਸ਼ਾਂ ਨੂੰ ਮੰਨਣ ਵਾਲੇ ਅੰਗਰੇਜ਼ਾਂ ਦੀ ਅੱਧ-ਪਚੱਧੀ ਗ਼ੁਲਾਮੀ ਵਿੱਚੋਂ ਤਾਂ ਉਸੇ ਵੇਲੇ ਹੀ ਨਿਕਲ ਗਏ। ਪੂਰਨ ਸਵਰਾਜ ਪ੍ਰਾਪਤ ਕਰਨ ਲਈ ਹੁਣ ਇੱਕ ਹੋਰ ਹੰਭਲਾ ਮਾਰਨ ਦੀ ਹੀ ਲੋੜ ਸੀ ਤੇ ਦੇਸ਼ ਅੰਗਰੇਜ਼ ਦੇ ਰਾਜ ਹੇਠੋਂ ਉਦੋਂ ਹੀ ਨਿਕਲ ਆਉਣਾ ਸੀ, ਪਰ ਕੁਛ ਘਟਨਾਵਾਂ ਬਾਬਾ ਰਾਮ ਸਿੰਘ ਦੇ ਵੱਸ ਤੋਂ ਬਾਹਰ ਦੀਆਂ ਹੋ ਗਈਆਂ, ਜਿਸ ਕਰਕੇ ਬਾਬਾ ਰਾਮ ਸਿੰਘ ਦੀਆਂ ਮਿਥੀਆਂ ਹੋਈਆਂ ਵਿਉਂਤਾਂ ਸਿਰੇ ਨਾ ਚੜ੍ਹ ਸਕੀਆਂ ਤੇ ਅੰਗਰੇਜ਼ਾਂ ਨੇ ਬਾਬਾ ਰਾਮ ਸਿੰਘ ਨੂੰ ਦੇਸ਼-ਨਿਕਾਲਾ ਦੇ ਕੇ ਰੰਗੂਨ ਵਿੱਚ ਭੇਜ ਦਿੱਤਾ, ਜਿੱਥੋਂ ਉਹ ਮੁੜ ਕੇ ਆਪਣੇ ਦੇਸ਼ ਨਾ ਆ ਸਕੇ। ਇਹ ਸਾਰੀ ਕਥਾ ਅੱਗੇ ਚੱਲ ਕੇ ਦੱਸਾਂਗੇ। ਪਹਿਲਾਂ ਇਹ ਦੱਸ ਲਈਏ, ਜੁ ਬਾਬਾ ਜੀ ਨੇ ਲੋਕਾਂ ਨੂੰ ਕਿਵੇਂ ਜੱਥੇਬੰਦ ਕੀਤਾ ਤੇ ਫ਼ੌਜੀ ਤਾਕਤ ਬਨਾਉਣ ਲਈ ਕੀ ਉਪਰਾਲਾ ਕੀਤਾ।

ਜਿੱਥੇ-ਜਿੱਥੇ ਲੋਕ ਬਾਬਾ ਰਾਮ ਸਿੰਘ ਦੇ ਉਪਦੇਸ਼ਾਂ ਨੂੰ ਗ੍ਰਹਿਣ ਕਰ ਕੇ ਉਹਨਾਂ ਦੇ ਸ਼ਰਧਾਲੂ ਬਣਦੇ ਗਏ, ਉਹਨਾਂ ਇਲਾਕਿਆਂ ਵਿੱਚ ਸ਼ਰਧਾਲੂਆਂ ਨੂੰ ਜੱਥੇਬੰਦ ਕਰਨ ਹਿੱਤ, ਤੇ ਬਾਕੀ ਜਨਤਾ ਵਿੱਚ ਧਰਮ ਦਾ ਤੇ ਬਾਬਾ ਰਾਮ ਸਿੰਘ ਦੇ ਉਦੇਸ਼ਾਂ ਦਾ ਪ੍ਰਚਾਰ ਕਰਨ ਹਿੱਤ ਬਾਬਾ ਰਾਮ ਸਿੰਘ ਨੇ ਆਪਣੇ ਨਾਇਬ ਨਿਯਤ ਕੀਤੇ ਜਿਨ੍ਹਾਂ ਨੂੰ ਸੂਬਾ ਕਰਕੇ ਬੁਲਾਉਂਦੇ ਸਨ। ਅਜਿਹੇ ਬਾਈ ਸੂਬੇ ਬਾਬਾ ਜੀ ਨੇ ਪੰਜਾਬ ਵਿੱਚ, ਤੇ ਪੰਜਾਬੋਂ ਬਾਹਰ ਵੀ ਨਿਯਤ ਕੀਤੇ। ਮੁਗ਼ਲ ਬਾਦਸ਼ਾਹਾਂ ਵੇਲੇ, ਸੂਬਾ ਓਹੋ ਕੁਛ ਹੁੰਦਾ ਸੀ ਜੋ ਅੱਜ ਕੱਲ ਗਵਰਨਰ ਹੈ, ਤੇ ਸ਼ਹਿਨਸ਼ਾਹ ਅਕਬਰ ਨੇ ਆਪਣੇ ਅਧੀਨ ਭਾਰਤ ਦੇਸ਼ ਨੂੰ ਬਾਈ ਇਲਾਕਿਆਂ ਅਰਥਾਤ ਸੂਬਿਆਂ ਵਿੱਚ ਵੰਡਿਆ ਹੋਇਆ ਸੀ। ਉਸ ਸਮੇਂ ਤੋਂ ਬਾਈਆਂ ਸੂਬਿਆਂ ਦਾ ਭਾਵ ਸਾਰਾ ਭਾਰਤ ਵਰਸ਼ ਲਿਆ ਜਾਣ ਲੱਗ ਪਿਆ। ਤੀਜੇ ਗੁਰੂ ਅਮਰਦਾਸ ਜੀ ਨੇ ਵੀ ਧਰਮ ਦੇ ਪ੍ਰਚਾਰ ਹਿੱਤ ਬਾਈ ਮੁਖੀ ਨਿਯਤ ਕੀਤੇ ਸਨ, ਜਿਨ੍ਹਾਂ ਨੂੰ ਬਾਈ ਮੰਜੀਆਂ ਕਹਿੰਦੇ ਹਨ। ਭਾਵੇਂ ਇਹਨਾਂ ਬਾਈ ਮੰਜੀਆਂ ਦੇ ਅਧਿਕਾਰ ਵਿੱਚ ਸਾਰਾ ਭਾਰਤ ਦੇਸ਼ ਸ਼ਾਮਿਲ ਨਹੀਂ ਸੀ, ਪਰ ਬਾਈ ਮੰਜੀਆਂ ਨਿਯਤ ਕਰਨ ਦਾ ਅੰਤ੍ਰੀਵ ਭਾਵ ਏਹੋ ਸੀ ਜੁ ਜਿਸ ਧਰਮ ਮਾਰਗ ਦਾ ਪ੍ਰਚਾਰ ਗੁਰੂ ਮਹਾਰਾਜ ਕਰਨਾ ਚਾਹੁੰਦੇ ਹਨ, ਉਸ ਦਾ ਨਿਸ਼ਾਨਾ ਇਸ ਧਰਮ ਨੂੰ ਸਾਰੇ ਭਾਰਤ ਵਰਸ਼ ਵਿੱਚ ਪ੍ਰਚੱਲਤ ਕਰਨ ਦਾ ਹੈ। ਬਾਬਾ ਰਾਮ ਸਿੰਘ ਨੇ ਆਪਣੇ ਸੂਬਿਆਂ ਦੀ ਜੋ ਬਾਈ ਗਿਣਤੀ ਰੱਖੀ, ਉਸ ਦਾ ਤਾਤਪਰਜ ਭੀ ਇਹੋ ਸੀ ਜੁ ਜਿਸ ਦੇਸ਼ ਤੇ ਜਾਤੀ ਦੀ ਆਤਮਿਕ ਉੱਨਤੀ, ਸਮਾਜਿਕ ਸੁਧਾਰ, ਤੇ ਰਾਜਸੀ ਸਵਰਾਜ, ਉਹਨਾਂ ਦਾ ਮੰਤਵ ਹੈ, ਉਹ ਦੇਸ਼

ਸਾਰਾ ਭਾਰਤ ਵਰਸ਼ ਹੈ ਤੇ ਉਹ ਜਾਤੀ, ਸਾਰੇ ਭਾਰਤ ਵਰਸ਼ ਦੇ ਵਸਨੀਕ ਹਨ, ਉਂਜ, ਜੋ ਸੂਬੇ ਬਾਬਾ ਜੀ ਨੇ ਸਥਾਪਿਤ ਕੀਤੇ, ਉਹ ਉਹਨਾਂ ਇਲਾਕਿਆਂ ਵਿੱਚ ਹੀ ਹੋਣੇ ਸਨ, ਜਿੱਥੇ ਕਿ ਬਾਬਾ ਜੀ ਦਾ ਪ੍ਰਚਾਰ ਤੇ ਸ਼ਰਧਾ ਜੜ੍ਹਾਂ ਪਕੜ ਚੁੱਕੇ ਸਨ। ਆਰੰਭ ਵਿੱਚ ਬਾਬਾ ਜੀ ਦੇ ਪ੍ਰਚਾਰ ਦਾ ਅਸਰ ਬਹੁਤ ਕਰਕੇ ਪੰਜਾਬ ਦੇ ਲੁਧਿਆਣਾ, ਹੁਸ਼ਿਆਰਪੁਰ, ਸਿਆਲਕੋਟ ਤੇ ਅੰਮ੍ਰਿਤਸਰ ਦੇ ਇਲਾਕਿਆਂ ਵਿੱਚ ਹੋਇਆ ਪਰ ਛੇਤੀ ਹੀ ਉਹਨਾਂ ਦੀ ਮਹਿਮਾ ਤੇ ਪ੍ਰਭਾਵ ਦੂਰ ਦੂਰ ਤੱਕ ਫੈਲ ਗਏ। ਸੰਨ 1863 ਈਸਵੀ ਵਿੱਚ ਸੂਬੇ ਨਿਯਤ ਹੋਏ ਤੇ ਸੰਨ 1864 ਵਿੱਚ ਬਾਈਆਂ ਹੀ ਸੂਬਿਆਂ ਨੇ ਆਪਣਾ ਕੰਮ ਥਾਓਂ ਥਾਈਂ ਸੰਭਾਲ ਲਿਆ ਸੀ। ਪੰਜਾਬ ਦੇਸ਼ ਤੋਂ ਬਾਹਰ, ਕਾਬਲ ਵਿੱਚ ਭਾਈ ਬਿਸ਼ਨ ਸਿੰਘ ਸੂਬਾ ਨਿਯਤ ਹੋਇਆ ਸੀ ਤੇ ਗਵਾਲੀਅਰ, ਮੱਧ ਪ੍ਰਦੇਸ਼ ਵਿੱਚ ਭਾਈ ਨਰੈਣ ਸਿੰਘ। ਇਉਂ ਹੀ ਬਨਾਰਸ ਵਿੱਚ ਭਾਈ ਕਾਹਨ ਸਿੰਘ ਤੇ ਨੀਪਾਲ ਵਿੱਚ ਭਾਈ ਸੁਰਜੂ ਸਿੰਘ ਨਿਯਤ ਹੋਏ। ਸੂਬੇ ਧਰਮ ਦਾ ਪ੍ਰਚਾਰ ਭੀ ਕਰਦੇ ਸਨ, ਤੇ ਸ਼ਰਧਾਲੂਆਂ ਦਾ ਭਾਈਚਾਰਕ ਤੇ ਰਾਜਸੀ ਸੰਗਠਨ ਭੀ ਕਰਦੇ ਸਨ। ਇਉਂ ਇੱਕ ਆਤਮਾ ਕਰਕੇ ਨਰੋਈ, ਸਰੀਰ ਕਰਕੇ ਸਬਲ ਤੇ ਭਾਈਚਾਰਕ ਤੌਰ ਉੱਤੇ ਉੱਨਤ ਕੌਮ ਦੀ ਨੀਂਹ ਰੱਖੀ ਜਾ ਰਹੀ ਸੀ, ਜੋ ਕਿ ਥੋੜ੍ਹੇ ਸਮੇਂ ਵਿੱਚ ਹੀ ਬਿਦੇਸ਼ੀ ਰਾਜ ਦੇ ਚੁੰਗਲ ਵਿੱਚੋਂ ਨਿਕਲ ਕੇ ਆਪਣਾ ਰਾਜ ਸਥਾਪਿਤ ਕਰਨ ਦਾ ਦਾਈਆ ਰੱਖਦੀ ਸੀ।

ਉੱਨ੍ਹੀਵੀਂ ਸਦੀ ਵਿੱਚ ਜਦ ਅੰਗਰੇਜ਼ਾਂ ਦਾ ਰਾਜ ਭਾਰਤ ਦੇਸ਼ ਵਿੱਚ ਸਥਾਪਿਤ ਹੋਇਆ, ਤਾਂ ਉਸ ਵੇਲੇ ਬਾਕੀ ਸੰਸਾਰ ਦੀ ਰਾਜਸੀ ਦਸ਼ਾ ਤੇ ਕੌਮਾਂਤਰੀ ਵਾਤਾਵਰਣ ਕੁਝ ਅਜਿਹਾ ਸੀ ਕਿ ਉਹ ਭਾਰਤ ਉੱਤੇ ਤੇ ਹੋਰ ਪੂਰਬੀ ਦੇਸ਼ਾਂ ਉੱਤੇ ਪੱਛਮੀ ਦੇਸ਼ਾਂ ਦੇ ਸਾਮਰਾਜ ਦਾ ਸਹਾਈ ਸੀ। ਕਿਸੇ ਪੂਰਬੀ ਦੇਸ਼ ਜਾਂ ਜਾਤੀ ਦਾ ਪੱਛਮੀ ਲੋਕਾਂ ਦੇ ਰਾਜ ਹੇਠੋਂ ਨਿਕਲ ਕੇ ਸੁਤੰਤਰ ਹੋਣ ਦਾ ਇੱਕੋ ਇੱਕ ਰਾਹ ਸੀ, ਉਹ ਇਹ ਕਿ, ਤਲਵਾਰ ਦੇ ਜ਼ੋਰ ਤੇ ਫ਼ੌਜੀ ਬਲ ਨਾਲ ਬਿਦੇਸ਼ੀ ਰਾਜ ਖ਼ਤਮ ਕਰ ਦਿੱਤਾ ਜਾਵੇ। ਅੰਗਰੇਜ਼ ਭਾਰਤ ਦੇ ਜਿਸ ਜਿਸ ਹਿੱਸੇ ਉੱਤੇ ਵੀ ਕਬਜ਼ਾ ਕਰਦੇ ਗਏ, ਉੱਥੇ ਉੱਥੇ ਦੇ ਲੋਕਾਂ ਨੂੰ ਹੀ ਸ਼ਸਤ੍ਰਹੀਨ ਬਣਾਉਂਦੇ ਗਏ, ਤੇ ਦੇਸ਼ੀ ਰਾਜਿਆਂ ਤੇ ਰਜਵਾੜਿਆਂ ਦੀ ਫ਼ੌਜੀ ਤਾਕਤ ਢਿੱਲੀ ਕਰਦੇ ਗਏ। ਇਉਂ ਹੀ ਅੰਗਰੇਜ਼ਾਂ ਦਾ ਰਾਜ ਭਾਰਤ ਉੱਤੇ ਤੇ ਭਾਰਤ ਵਾਸੀਆਂ ਉੱਤੇ ਕਾਇਮ ਰਹਿ ਸਕਦਾ ਸੀ। ਬਾਬਾ ਰਾਮ ਸਿੰਘ ਇਸ ਨੁਕਤੇ ਨੂੰ ਬੜੀ ਅੱਛੀ ਤਰ੍ਹਾਂ ਸਮਝਦੇ ਸਨ। ਇਸ ਲਈ ਉਹਨਾਂ ਨੇ ਫ਼ੌਜੀ ਸ਼ਕਤੀ ਇਕੱਠੀ ਕਰਨ ਵੱਲ ਵੀ ਧਿਆਨ ਦਿੱਤਾ ਤਾਂ ਜੋ ਲੋੜ ਪਈ ਤੇ ਬਿਦੇਸ਼ੀ ਰਾਜ ਉੱਤੇ ਆਖ਼ਰੀ ਹਮਲਾ ਕੀਤਾ ਜਾਵੇ ਤੇ ਸਵੈਰਾਜ ਸਥਾਪਿਤ ਕਰ ਕੇ ਉਸ ਦੀ ਰੱਖਿਆ ਭਲੀ ਭਾਂਤ ਕੀਤੀ ਜਾ ਸਕੇ। ਆਪਣੇ ਆਲੇ-ਦੁਆਲੇ ਦੇ ਸਭ ਹਾਲਾਤ ਉੱਤੇ ਗ਼ੌਰ ਕਰ ਕੇ, ਬਾਬਾ ਰਾਮ ਸਿੰਘ ਨੇ ਮਹਾਰਾਜਾ ਕਸ਼ਮੀਰ ਤੇ ਮਹਾਰਾਜਾ ਨੀਪਾਲ ਵੱਲ ਆਪਣੇ ਦੂਤ ਭੇਜੇ ਤੇ ਉਹਨਾਂ ਨਾਲ ਸਭ ਗੱਲਬਾਤ ਮਿੱਥੀ। ਗੱਲ ਇਉਂ ਨਿਬੜੀ ਕਿ ਇਹ ਦੋਵੇਂ ਮਹਾਰਾਜੇ ਆਪਣੇ-ਆਪਣੇ ਰਾਜ ਵਿੱਚ ਬਾਬਾ ਰਾਮ ਸਿੰਘ ਜੀ ਦੇ ਸ਼ਰਧਾਲੂ ਸਿੰਘਾਂ ਦੀਆਂ ਪਲਟਨਾਂ ਖੜੀਆਂ ਕਰਨ ਤੇ ਉਹਨਾਂ ਨੂੰ ਵੀ ਫ਼ੌਜੀ ਸਿੱਖਿਆ ਦੇ ਕੇ ਹਥਿਆਰਬੰਦ ਕਰਨ। ਸਮਾਂ ਆਉਣ ਉੱਤੇ ਇਹ ਪਲਟਨਾਂ ਹੀ ਦੇਸ਼ ਦੀ ਸਵਤੰਤਰਤਾ ਨੂੰ ਜਿੱਤਣ ਤੇ ਬਚਾਉਣ ਲਈ ਵਰਤੀਆਂ

ਜਾ ਸਕਦੀਆਂ ਸਨ। ਉਂਜ ਅੰਗਰੇਜ਼ਾਂ ਦੀਆਂ ਫ਼ੌਜਾਂ ਤੇ ਪੁਲਸ ਵਿੱਚ ਬਾਬਾ ਰਾਮ ਸਿੰਘ ਜੀ ਦੇ ਉਪਦੇਸ਼ਾਂ ਨੂੰ ਅਪਨਾਉਣ ਵਾਲੇ ਤੇ ਉਹਨਾਂ ਲਈ ਸ਼ਰਧਾ ਰੱਖਣ ਵਾਲੇ ਬਹੁਤ ਸਾਰੇ ਆਦਮੀ ਸਨ। ਸਮਾਂ ਆਉਣ ਉੱਤੇ ਇਹ ਲੋਕ ਦੇਸ਼ ਦੀ ਸਵਤੰਤਰਤਾ ਜਿੱਤਣ ਵਿੱਚ ਨਿਰਸੰਸੇ ਸਹਾਈ ਹੁੰਦੇ। ਇਉਂ ਬਾਬਾ ਰਾਮ ਸਿੰਘ ਨੇ ਦੇਸ਼ ਤੇ ਜਾਤੀ ਨੂੰ ਸਵਤੰਤਰ ਕਰਾਉਣ ਦੀ ਵਿਉਂਤ ਥੋੜ੍ਹੇ ਸਾਲਾਂ ਵਿੱਚ ਹੀ ਉਲੀਕ ਕੇ ਚਾਲੂ ਵੀ ਕਰ ਲਈ ਤੇ ਜੇ ਕੁਛ ਵਿਘਨ, ਜਿਨ੍ਹਾਂ ਦਾ ਕਿ ਵਿਸਥਾਰ ਅੱਗੇ ਆਵੇਗਾ, ਨਾ ਪੈ ਜਾਂਦਾ ਤਾਂ ਉੱਨ੍ਹੀਵੀਂ ਸਦੀ ਦੀ ਅੰਤਮੀ ਚੌਥਾਈ ਦੇ ਆਰੰਭ ਹੋਣ ਤਕ, ਪਹਿਲਾਂ ਉੱਤਰ ਪੱਛਮੀ ਭਾਰਤ, ਤੇ ਫੇਰ ਸਾਰਾ ਭਾਰਤ ਹੀ ਸਵਤੰਤਰ ਹੋ ਚੁੱਕਾ ਹੁੰਦਾ, ਭਾਰਤ ਦੇ ਵਸਨੀਕ ਇੱਕ ਉੱਚੀ ਆਤਮਿਕ ਪੱਧਰ ਉੱਤੇ ਪੁੱਜਣ ਦੇ ਰਾਹ ਉੱਤੇ ਤੁਰ ਪਏ ਹੁੰਦੇ। ਨਾਲ ਹੀ ਸਮਾਜਿਕ ਤੌਰ ਉੱਤੇ ਦੇਸ਼ ਵਾਸੀ ਇੱਕ ਬੜਾ ਉੱਚਾ, ਭਰਮ-ਰਹਿਤ ਤੇ ਅਗਾਂਹ-ਵਧੂ ਭਾਈਚਾਰਾ ਸਥਾਪਿਤ ਕਰ ਲੈਂਦੇ। ਇਹਨਾਂ ਮਹਾਨ ਕਾਰਜਾਂ ਦੀ ਅਸਫਲਤਾ ਦੇ ਕੀ ਕਾਰਨ ਸਨ? ਕਿਨ੍ਹਾਂ ਵਿਘਨਾਂ ਕਰਕੇ ਬਾਬਾ ਰਾਮ ਸਿੰਘ ਦੇ ਗੌਰਵ-ਪੂਰਤ ਸੁਪਨੇ ਸਾਮਰਤਖ ਨਾ ਹੋ ਸਕੇ? ਇਹ ਕਾਰਨ ਤੇ ਇਹ ਵਿਘਨ ਬਾਬਾ ਰਾਮ ਸਿੰਘ ਦੇ ਜੀਵਨ ਦਾ ਅੰਤਿਮ ਭਾਗ ਹਨ ਜਿਨ੍ਹਾਂ ਦਾ ਸੰਖੇਪ ਜਿਹਾ ਵਰਣਨ ਹੁਣ ਕਰਦੇ ਹਾਂ। ਇਹਨਾਂ ਕਾਰਨਾਂ ਤੇ ਵਿਘਨਾਂ ਵਿੱਚੋਂ ਵੱਡਾ ਕਾਰਨ ਬਾਬਾ ਰਾਮ ਸਿੰਘ ਦੇ ਸ਼ਰਧਾਲੂਆਂ ਦਾ ਉਹਨਾਂ ਦੇ ਇੰਦੀਏ ਨੂੰ ਨਾ ਸਮਝ ਸਕਣਾ ਤੇ ਜੱਥੇਬੰਦੀ ਦੇ ਬੰਧਨਾਂ ਦੀ ਵਿਸ਼ੇਸ਼ਤਾ ਦੇ ਲਾਭ ਨਾ ਜਾਣ ਸਕਣਾ ਸੀ। ਉਹਨਾਂ ਨੇ ਕਾਹਲੀ ਵਿੱਚ, ਬਿਨਾਂ ਸਮਾਂ ਵਿਚਾਰੇ ਤੇ ਆਪਣੇ ਆਗੂ ਦੇ ਹੁਕਮਾਂ ਦੀ ਪਾਲਨਾ ਕਰਨ ਦੇ, ਕੁਝ ਅਜਿਹੀਆਂ ਕਾਰਵਾਈਆਂ ਕਰ ਦਿੱਤੀਆਂ, ਜਿਸ ਕਰਕੇ ਅੰਗਰੇਜ਼ਾਂ ਨੂੰ ਬਾਬਾ ਰਾਮ ਸਿੰਘ ਤੇ ਉਹਨਾਂ ਦੇ ਸ਼ਰਧਾਲੂਆਂ ਨੂੰ ਦਬਾਉਣ ਦਾ ਮੌਕਾ ਮਿਲ ਗਿਆ।

ਗਊ ਤੇ ਬ੍ਰਾਹਮਣ ਭਾਰਤ ਦੀ ਸੰਸਕ੍ਰਿਤੀ ਦੇ ਚਿਰੰਕਾਲ ਤੋਂ ਚਿੰਨ੍ਹ ਮੰਨੇ ਗਏ ਹਨ। ਗਊ, ਮਨੁੱਖ ਦੇ ਅਧੀਨ ਜੀਵਾਂ ਦਾ ਜੋ ਕਿ ਮਨੁੱਖਾਂ ਦੇ ਨਿਰਬਾਹ ਤੇ ਉਪਜੀਵਕਾ ਵਿੱਚ ਸਹਾਈ ਹਨ, ਪ੍ਰਤਿਨਿਧ ਮੰਨਿਆ ਜਾਂਦਾ ਹੈ। ਬ੍ਰਾਹਮਣ, ਵਿੱਦਿਆ, ਤਿਆਗ ਤੇ ਆਤਮਿਕ ਸਾਧਨ ਕਰਨ ਵਾਲਿਆਂ ਦਾ ਪ੍ਰਤਿਨਿਧ ਮੰਨਿਆ ਜਾਂਦਾ ਹੈ। ਜਦੋਂ ਬ੍ਰਾਹਮਣੀ ਮੱਤ ਵਿੱਚ ਕੁਰੀਤੀਆਂ ਤੇ ਗਿਲਾਨੀ ਆ ਗਈ ਤਾਂ ਬ੍ਰਾਹਮਣਾਂ ਦਾ ਪ੍ਰਾਚੀਨ ਸਮਿਆਂ ਵਾਲਾ ਉੱਚਾ ਜੀਵਨ ਨਾ ਰਿਹਾ, ਤੇ ਸਿੱਖ ਮਤ ਦੇ ਅਸਰ ਤੇ ਪ੍ਰਚਾਰ ਹੇਠਾਂ 'ਗਊ ਗ਼ਰੀਬ', 'ਗਊ ਬ੍ਰਾਹਮਣ' ਦੀ ਥਾਂ ਪ੍ਰਚੱਲਤ ਹੋ ਗਏ। ਭਾਵ ਇਹ ਸੀ ਕਿ ਜੀਵਾਂ ਉੱਤੇ ਦਯਾ ਤੇ ਗ਼ਰੀਬ ਦੀ ਰੱਖਿਆ ਗੁਰੂਆਂ ਦੇ ਦਰਸਾਏ ਹੋਏ ਮਾਰਗ ਉੱਤੇ ਚੱਲਣ ਵਾਲਿਆਂ ਦਾ ਧਰਮ ਨਿਸ਼ਾਨਾ ਬਣ ਗਿਆ। ਬਾਬਾ ਰਾਮ ਸਿੰਘ ਨਿਰਸੰਦੇਹ ਉਸੇ ਪੰਥ ਤੇ ਉਹਨਾਂ ਆਦਰਸ਼ਾਂ ਦਾ ਹੀ ਪ੍ਰਚਾਰ ਕਰਦੇ ਸਨ ਜੋ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਦਸ ਗੁਰੂ ਸਾਹਿਬਾਨ ਭਾਰਤ ਵਾਸੀਆਂ ਤੇ ਜਗਤ ਨੂੰ ਦੱਸ ਗਏ ਸਨ। ਇਸ ਗੱਲ ਉੱਤੇ, ਕਿ ਉਹ ਕੇਵਲ ਗੁਰੂਆਂ ਦੇ ਦੱਸੇ ਹੋਏ ਧਰਮ ਦਾ ਹੀ ਪ੍ਰਚਾਰ ਕਰਦੇ ਹਨ, ਬਾਬਾ ਰਾਮ ਸਿੰਘ ਹਰ ਵੇਲੇ ਜ਼ੋਰ ਦਿੰਦੇ ਸਨ। ਆਪਣੇ ਜਲਾਵਤਨੀ ਦੇ ਦਿਨਾਂ ਵਿੱਚ ਭੇਜੇ ਹੋਏ ਸੁਨੇਹੇ ਪੱਤ੍ਰਾਂ ਵਿੱਚ ਇੱਕ ਥਾਂ ਬਾਬਾ ਰਾਮ ਸਿੰਘ ਲਿਖਦੇ ਹਨ:

> "ਮੈਂ ਤਾਂ ਜੋ ਬਾਤ ਆਖਦਾ ਹਾਂ, ਸੋ ਗੁਰੂ ਜੀ ਦਾ ਹੁਕਮ ਸੁਨਾਉਂਦਾ ਹਾਂ, ਮੈਂ ਤਾਂ ਬੁਰਵਾਲੇ ਦੇ ਮਾਫ਼ਕ ਹਾਂ। ਰਪਟੀਆ ਕੋਈ ਬਡਾ ਆਦਮੀ ਨਹੀਂ ਹੁੰਦਾ।"

ਇੱਕ ਥਾਂ ਹੋਰ ਕਿਹਾ ਹੈ:

> "ਮੈਂ ਤਾਂ ਸੋਈ ਹੁਕਮ ਲਿਖਦਾ ਹਾਂ ਸੰਗਤ ਨੂੰ, ਜੋ ਗੁਰੂ ਜੀ ਦਾ ਹੁਕਮ ਹੈ। ਮੈਂ ਗੁਰੂ ਨਹੀਂ, ਰਪਟੀਏ ਦੀ ਮਾਫ਼ਕ ਹਾਂ ਜੀ। ਅੱਗੇ ਮੰਨਣਾ ਸੰਗਤ ਨੇ ਹੈ, ਮਨੌਣਾ ਗੁਰੂ ਜੀ ਨੇ ਹੈ।"

ਕਿਸੇ ਆਪਣੇ ਸ਼ਰਧਾਲੂ, ਭਾਈ ਸਮੁੰਦ ਸਿੰਘ ਨੂੰ ਹੁਕਮ ਲਿਖ ਕੇ ਭੇਜਿਆ:

> "ਭਾਈ ਸਮੁੰਦ ਸਿੰਘ ਜੀ, ਤੈਂ ਭਜਨ ਬਾਣੀ ਸੰਗਤਾਂ ਪਾਸੋਂ ਬਹੁਤ ਕਰਾਉਣੀ। ਤੁਸਾਂ ਦਾ ਭੀ ਬਹੁਤ ਭਲਾ ਹੋਊਗਾ। ਸੱਚ ਕਰ ਕੇ ਮੰਨਣਾ। ਹੋਰ ਭਾਈ ਦਸਾਂ ਪਾਤਸ਼ਾਹੀਆਂ ਤੋਂ ਪਿੱਛੇ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ। ਸੋ ਸਦਾ ਹੀ ਇਸਥਿਤ ਹੈ। ਹੋਰ ਗੁਰੂ ਕੋਈ ਨਹੀਂ।"

ਸੋ ਬਾਬਾ ਰਾਮ ਸਿੰਘ ਆਪਣੇ ਉਪਦੇਸ਼ਾਂ ਤੇ ਬਚਨਾਂ ਵਿੱਚ ਗਊ ਗ਼ਰੀਬ ਦੀ ਰੱਖਿਆ ਬਾਬਤ ਸਦਾ ਹੀ ਕਹਿੰਦੇ ਸਨ। ਇਸ ਪ੍ਰਕਾਰ ਦੇ ਬਚਨ ਬਾਬਾ ਜੀ ਕਈ ਵਾਰ ਕਹਿੰਦੇ "ਗਊ ਗ਼ਰੀਬ ਦੀ ਰੱਖਿਆ ਵੱਡਾ ਧਰਮ ਹੈ।" "ਗੁਰੂ ਸਾਹਿਬ ਨੇ ਖ਼ਾਲਸੇ ਦੀ ਸਾਜਨਾ, ਗਊ ਗ਼ਰੀਬ ਦੀ ਰੱਖਿਆ ਲਈ ਕੀਤੀ ਹੈ।" "ਜਦੋਂ ਭਾਰਤ ਵਿੱਚੋਂ ਬਿਦੇਸ਼ੀਆਂ ਦਾ ਰਾਜ ਉੱਠ ਜਾਏਗਾ ਤਾਂ ਧਰਮ ਦਾ ਰਾਜ ਅਸਥਾਪਤ ਹੋਵੇਗਾ ਤੇ ਗਊ ਗ਼ਰੀਬ ਦੀ ਰੱਖਿਆ ਹੋਵੇਗੀ।" ਉਂਜ, ਬਾਬਾ ਰਾਮ ਸਿੰਘ ਜੀ ਗਊ ਨੂੰ ਬੇਜ਼ਬਾਨ ਜੀਵਾਂ ਦਾ ਪ੍ਰਤਿਨਿਧ ਤੇ ਚਿੰਨ੍ਹ ਹੀ ਸਮਝਦੇ ਸਨ, ਕੋਈ ਪੂਜਣ ਯੋਗ ਦੇਵੀ ਦੇਵਤਾ ਨਹੀਂ ਸੀ ਮੰਨਦੇ। ਗਊ, ਜੋ ਕਿ ਬੇਜ਼ਬਾਨ ਜੀਵਾਂ ਦਾ ਚਿੰਨ੍ਹ ਹੈ, ਉਸ ਉੱਤੇ ਦਯਾ ਤੇ ਉਸ ਦੀ ਰੱਖਿਆ ਮਨੁੱਖ ਦਾ ਧਰਮ ਹੈ, ਜਿਸ ਦਾ ਭਾਵ ਕਿ ਪ੍ਰਾਣੀ ਮਾਤ੍ਰ ਜੀਵਾਂ ਉੱਤੇ ਦਯਾ ਤੇ ਉਹਨਾਂ ਦੀ ਰੱਖਿਆ ਹੈ। ਇਹੋ ਉਪਦੇਸ਼ ਬਾਬਾ ਰਾਮ ਸਿੰਘ ਦਾ ਸੀ। ਬਿਨਾਂ ਅਕਾਲ ਪੁਰਖ ਵਾਹਿਗੁਰੂ ਤੋਂ ਉਹ ਕਿਸੇ ਦੇਵੀ ਦੇਵਤੇ, ਮਨੁੱਖ, ਜਨੌਰ ਨੂੰ ਪੂਜਾ ਜਾਂ ਸ਼ਰਧਾ ਦੇ ਯੋਗ ਨਹੀਂ ਸੀ ਮਿਥਦੇ। ਹਾਂ, ਜੋ ਗਊ ਤੇ ਬੈਲ ਦੀ ਭਾਰਤ ਦੇਸ਼ ਦੀ ਆਰਥਿਕ ਅਵਸਥਾ ਵਿੱਚ ਅਹਿਮੀਅਤ ਤੇ ਗੌਰਵਤਾ ਹੈ, ਉਸ ਦਾ ਬਾਬਾ ਜੀ ਨੂੰ ਭਲੀ ਪ੍ਰਕਾਰ ਗਿਆਨ ਸੀ। ਆਪਣੀ ਇੱਕ ਚਿੱਠੀ ਵਿੱਚ, ਜੋ ਕਿ ਉਨ੍ਹਾਂ ਨੇ ਰੰਗੂਨ ਤੋਂ ਪੰਜਾਬ ਨੂੰ ਭੇਜੀ, ਉਸ ਵਿੱਚ ਬਚਨ ਕੀਤਾ:

> "ਹੋਰ ਜੀ, ਅੱਗੇ ਇਹ ਬਾਤ ਹੈ ਜੋ ਜੇ ਤਾਂ ਗੁਰੂ ਸਾਹਿਬ ਨੇ ਗਊਆਂ ਉੱਤੇ ਰੱਛਿਆ ਕੀਤੀ ਤਾਂ ਕੀਤੀ, ਨਹੀਂ ਤਾਂ ਸਾਰੀ ਪ੍ਰਿਥਮੀ ਬਡਾ ਦੁਖ ਪਾਵੇਗੀ। ਕਿਉਂ ਜੋ ਗਾਂਈਂ ਤਾਂ ਬਿੱਲੇ (ਅੰਗਰੇਜ਼) ਖਾਇ ਲੈਣਗੇ। ਇਸ ਕਰਕੇ ਨਾ ਬੈਲ ਮਿਲੇਗਾ ਗ਼ਰੀਬਾਂ ਨੂੰ, ਨਾ ਬਰਖਾ ਹੋਊਗੀ। ਇਹ (ਬਰਮਾ) ਤਾਂ ਹਿੰਦੂ ਦਾ ਬਡਾ ਦੇਸ਼ ਹੈ। ਏਥੇ ਵੀ ਮੁਕ ਗਈਆਂ ਹੈਂ। ਅਰ ਏਥੇ ਸਾਨੂੰ ਗਾਇ ਲੈ ਕੇ ਦਿੱਤੀ ਸੀ (੧੦੦) ਰੁਪਏ ਨੂੰ। ਦੋ ਸੇਰ ਕੱਚਾ ਦੁੱਧ ਦਿੰਦੀ ਸੀ। ਹੋਰ ਤਿੰਨ ਤਿੰਨ ਸੌ ਰੁਪਏ ਨੂੰ ਗਊ ਆਉਂਦੀ ਹੈ। ਇਸ ਦੇਸ਼ ਮੇਂ ਬਰਖਾ ਨਾਲ ਧਾਣ ਹੋਇ ਜਾਂਦੇ ਹੈਨ। ਹੋਰ ਖੇਤੀ ਹੁੰਦੀ ਨਹੀਂ। ਇਸ ਕਰਕੇ ਲੰਘਦੀ ਹੈ।"

ਬਾਬਾ ਰਾਮ ਸਿੰਘ ਦੇ ਇਸ ਪ੍ਰਕਾਰ ਦੇ ਬਚਨਾਂ ਤੇ ਉਪਦੇਸ਼ਾਂ ਨੂੰ ਸੁਣ ਸੁਣ ਉਹਨਾਂ ਦੇ ਕਈ ਜੋਸ਼ੀਲੇ ਤੇ ਅੰਧ-ਵਿਸ਼ਵਾਸੀ ਸ਼ਰਧਾਲੂ ਇਉਂ ਸਮਝਣ ਲੱਗ ਪਏ ਕਿ ਜੇ ਉਹ ਬੁੱਚੜਾਂ ਨੂੰ ਮਾਰ ਮੁਕਾਉਣ ਤਾਂ ਇਹ ਧਰਮ ਦਾ ਕੰਮ ਹੋਵੇਗਾ ਤੇ ਬਾਬਾ ਰਾਮ ਸਿੰਘ ਦੇ ਬਚਨਾਂ ਦੀ ਪਾਲਨਾ ਹੋਵੇਗੀ। ਪਰ ਜਦੋਂ ਵੀ ਕਿਸੇ ਸ਼ਰਧਾਲੂ ਨੇ ਬਾਬਾ ਰਾਮ ਸਿੰਘ ਤੋਂ ਸਿੱਧੇ ਤੌਰ 'ਤੇ ਪੁੱਛਿਆ ਕਿ ਕੀ ਉਹ ਬੁੱਚੜਾਂ ਨੂੰ ਮਾਰ ਦੇਣ ਤਾਂ ਬਾਬਾ ਜੀ ਨੇ ਸਦਾ ਹੀ ਇਸ ਕੰਮ ਤੋਂ ਵਰਜਿਆ। ਬਾਬਾ ਜੀ ਅਜਿਹੀ ਗੱਲ ਪੁੱਛੇ ਜਾਣ ਉੱਤੇ ਸਦਾ ਹੀ ਇਉਂ ਉੱਤਰ ਦਿੰਦੇ : "ਇਹ ਮਾੜਾ ਕੰਮ ਹੈ।" ਜਾਂ "ਹਥਿਆਰ ਚੁੱਕਣ ਦਾ ਸਮਾਂ ਅਜੇ ਨਹੀਂ ਆਇਆ।" ਪਰ ਬੁੱਚੜਾਂ ਨੂੰ ਗਊ ਬੱਧ ਕਰਦਿਆਂ ਦੇਖ ਕੇ ਬਾਬਾ ਰਾਮ ਸਿੰਘ ਦੇ ਸ਼ਰਧਾਲੂਆਂ ਕੋਲੋਂ ਜਰਿਆ ਨਹੀਂ ਸੀ ਜਾਂਦਾ। ਇਹ ਕੇਵਲ ਜੋਸ਼ ਤੇ ਅੰਧ-ਵਿਸ਼ਵਾਸ ਹੀ ਨਹੀਂ ਸੀ, ਇੱਕ ਹੋਰ ਕਾਰਨ ਵੀ ਸੀ, ਜਿਸ ਕਰਕੇ ਨਾਮਧਾਰੀ ਸਿੰਘ ਗਊ ਬੱਧ ਨੂੰ ਖੁੱਲ੍ਹਮ ਖੁੱਲ੍ਹਾ ਦੇਖ ਜਰ ਨਹੀਂ ਸੀ ਸਕਦੇ। ਇਹ ਕਾਰਨ ਭਾਰਤ ਵਰਸ਼ ਦੇ ਪਿਛਲੇਰੇ ਇੱਕ ਹਜ਼ਾਰ ਵਰ੍ਹੇ ਦੇ ਇਤਿਹਾਸ ਦੀ ਆਤਮਾ ਵਿੱਚ ਇਸਥਿਤ ਸੀ।

ਗਊ-ਬੱਧ ਕਰਨਾ ਤਾਂ ਇੱਕ ਪਾਸੇ ਰਿਹਾ, ਹਜ਼ਾਰਾਂ ਵਰ੍ਹਿਆਂ ਤੋਂ ਹਿੰਦੂ ਜਾਤੀ ਆਪਣੇ ਦੇਸ਼ ਵਿੱਚ ਜੀਵ ਹਿੰਸਾ ਨੂੰ ਹੀ ਮਾੜਾ ਕੰਮ ਸਮਝਦੀ ਰਹੀ ਸੀ। ਜਦੋਂ ਗਿਆਰ੍ਹਵੀਂ ਸਦੀ ਈਸਵੀ ਵਿੱਚ ਮੁਸਲਮਾਨ ਭਾਰਤ ਵਿੱਚ ਆਏ ਤੇ ਉਹਨਾਂ ਨੇ ਆਪਣਾ ਰਾਜ ਹਿੰਦੂਆਂ ਉੱਤੇ ਕਾਇਮ ਕਰ ਲਿਆ, ਤਾਂ ਮੁਸਲਮਾਨਾਂ ਨੇ ਆਪਣੇ ਅਧੀਨ ਇਲਾਕਿਆਂ ਵਿੱਚ ਗਊ ਮਾਰਨ ਦੀ ਖੁੱਲ੍ਹ ਦੇ ਦਿੱਤੀ। ਹੁੰਦੇ ਹੁੰਦੇ ਇਹ ਹੋ ਗਿਆ, ਜੁ ਕਿਸੇ ਇਲਾਕੇ ਉੱਤੇ ਮੁਸਲਮਾਨੀ ਜ਼ੋਰ ਤੇ ਪ੍ਰਭਾਵ ਹੋਣ ਦੀ ਇਹ ਨਿਸ਼ਾਨੀ ਸਮਝੀ ਜਾਣ ਲੱਗੀ ਕਿ ਉੱਥੇ ਗਊ ਮਾਰਨ ਦੀ ਖੁੱਲ੍ਹ ਹੋਵੇ, ਜਿੱਥੇ ਬੁੱਚੜ ਗਊਆਂ ਨਾ ਮਾਰ ਸਕਣ, ਉੱਥੇ ਸਮਝਿਆ ਜਾਂਦਾ ਸੀ ਜੁ ਇੱਥੇ ਹਿੰਦੂਆਂ ਦਾ ਜ਼ੋਰ ਤੇ ਰਾਜ ਭਾਗ ਕਾਇਮ ਹੈ। ਇਉਂ ਇੱਕ ਹਜ਼ਾਰ ਵਰ੍ਹੇ ਤਕ, ਭਾਰਤ ਦੇਸ਼ ਦੇ ਵੱਖੋ-ਵੱਖਰੇ ਇਲਾਕਿਆਂ ਵਿੱਚ ਸਮੇਂ ਸਮੇਂ ਵੇਲੇ ਦੇ ਹਾਕਮਾਂ ਵੱਲੋਂ ਗਊ-ਬੱਧ ਦੀ ਖੁੱਲ੍ਹ ਜਾਂ ਮਨਾਹੀ ਹੁੰਦੀ ਰਹੀ। ਅੰਗਰੇਜ਼ਾਂ ਨੇ ਜਦੋਂ ਉੱਨ੍ਹੀਵੀਂ ਸਦੀ ਵਿੱਚ ਭਾਰਤ ਵਰਸ਼ ਉੱਤੇ ਸਣੇ ਸਣੇ ਕਬਜ਼ਾ ਕੀਤਾ ਤਾਂ ਜਿੱਥੇ ਵੀ ਉਹਨਾਂ ਦੇ ਪੈਰ ਪੱਕੇ ਹੁੰਦੇ ਗਏ, ਉਹ ਸਰਕਾਰੀ ਬੁੱਚੜ- ਖ਼ਾਨੇ ਖੋਲ੍ਹਦੇ ਗਏ ਤੇ ਗਊ-ਬੱਧ ਲਈ ਬੁੱਚੜਾਂ ਨੂੰ ਸਰਕਾਰੀ ਤੌਰ 'ਤੇ ਆਗਿਆ ਦਿੰਦੇ ਰਹੇ। ਜਦੋਂ ਅਠਾਰ੍ਹਵੀਂ ਸਦੀ ਵਿੱਚ ਸਿੱਖਾਂ ਨੇ ਮੁਸਲਮਾਨਾਂ ਦਾ ਰਾਜ ਖ਼ਤਮ ਕਰ ਕੇ, ਆਪਣਾ ਰਾਜ ਸਥਾਪਿਤ ਕਰ ਲਿਆ ਸੀ ਤਾਂ ਉਦੋਂ ਆਪਣੇ ਸਾਰੇ ਰਾਜ ਤੇ ਇਲਾਕਿਆਂ ਵਿੱਚ ਗਊ-ਬੱਧ ਦੀ ਮਨਾਹੀ ਕਰ ਦਿੱਤੀ ਸੀ। ਆਪਣੇ ਰਾਜ ਸਥਾਪਿਤ ਕਰਨ ਤੋਂ ਪਹਿਲਾਂ, ਜਦੋਂ ਵੀ ਸਿੱਖਾਂ ਨੇ ਕਦੇ ਮੁਸਲਮਾਨਾਂ ਜਾਂ ਮੁਸਲਮਾਨ ਹਾਕਮਾਂ ਨਾਲ ਕੋਈ ਸੁਲਹ ਦੀ ਗੱਲਬਾਤ ਜਾਂ ਸੰਧੀ ਕੀਤੀ, ਤਾਂ ਹਮੇਸ਼ਾ ਪਹਿਲੀ ਸ਼ਰਤ ਇਹ ਰੱਖੀ ਜੁ ਗਊ-ਬੱਧ ਰੋਕ ਦਿੱਤਾ ਜਾਵੇ। ਗਊ-ਬੱਧ ਦਾ ਰੋਕਣਾ ਤੇ ਰੁਕਵਾਉਣਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਜੁ ਬਿਦੇਸ਼ੀਆਂ ਦਾ ਰਾਜ ਤੇ ਗ਼ਲਬਾ ਭਾਰਤ ਵਾਸੀਆਂ ਜਾਂ ਦੇਸ ਉਤੋਂ ਉਠ ਗਿਆ ਹੈ। ਗਊ-ਬੱਧ ਸਰਕਾਰੀ ਤੌਰ ਉੱਤੇ ਪ੍ਰਵਾਨ ਕਰਨਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਜੁ ਭਾਰਤ ਦੇਸ਼ ਤੇ ਭਾਰਤ ਵਾਸੀ

ਪ੍ਰਾਧੀਨ ਹਨ। ਜਦੋਂ 1849 ਵਿੱਚ, ਅੰਗਰੇਜ਼ਾਂ ਨੇ ਪੰਜਾਬ ਦੇਸ਼ ਨੂੰ ਆਪਣੇ ਅਧਿਕਾਰ ਹੇਠਾਂ ਲੈ ਕੇ ਇੱਥੇ ਸਿੱਖ ਰਾਜ ਦਾ ਖ਼ਾਤਮਾ ਕਰ ਦਿੱਤਾ ਤਾਂ ਉਹਨਾਂ ਨੇ ਪਹਿਲਾ ਕੰਮ ਇਹ ਕੀਤਾ ਜੁ ਕਈ ਥਾਵਾਂ ਉੱਤੇ ਗਊ-ਬੱਧ ਦੀ ਸਰਕਾਰੀ ਤੌਰ ਉੱਤੇ ਆਗਿਆ ਦੇ ਦਿੱਤੀ। ਪੰਜਾਬੀਆਂ ਤੇ ਸਿੱਖਾਂ ਨੂੰ ਇਹ ਗੱਲ ਨਿਸਚੈ ਕਰਵਾਉਣ ਲਈ ਜੁ ਹੁਣ ਉਹਨਾਂ ਦਾ ਆਪਣਾ ਰਾਜ ਨਹੀਂ ਤੇ ਉਹ ਹੁਣ ਅੰਗਰੇਜ਼ਾਂ ਤੇ ਬਿਦੇਸ਼ੀਆਂ ਦੇ ਪ੍ਰਾਧੀਨ ਹਨ, ਅੰਮ੍ਰਿਤਸਰ ਦੇ ਮਹਾਨ ਤੀਰਥ ਵਰਗੇ ਸ਼ਹਿਰ ਵਿੱਚ ਵੀ ਬੁੱਚੜਖ਼ਾਨਾ ਖੋਹਲ ਦਿੱਤਾ। ਇਹ ਬੁੱਚੜਖ਼ਾਨਾ ਸ੍ਰੀ ਦਰਬਾਰ ਸਾਹਿਬ ਦੀ ਪਰਿਕਰਮਾ ਦੇ ਨੇੜੇ ਹੀ ਖੋਹਲਿਆ ਗਿਆ, ਜਿਸ ਦਾ ਭਾਵ ਇਹ ਹੀ ਲਿਆ ਗਿਆ ਜੁ ਸਿੱਖ ਤੇ ਹਿੰਦੂ ਪੰਜਾਬੀ ਹੁਣ ਸਮਝ ਲੈਣ ਜੁ ਉਹ ਫ਼ਰੰਗੀਆਂ ਦੇ ਪ੍ਰਾਧੀਨ ਹਨ, ਤੇ ਉਹਨਾਂ ਦਾ ਧਾਰਮਿਕ ਸਵੈਮਾਨ ਵੀ ਬਿਦੇਸ਼ੀ ਸਰਕਾਰ ਨਹੀਂ ਰਹਿਣ ਦੇਣਾ ਚਾਹੁੰਦੀ। ਇਹ ਗੱਲ ਕਿਸੇ ਵੀ ਅਣਖ ਵਾਲੇ ਪੰਜਾਬੀ ਨੂੰ ਉਭਾਰਨ ਲਈ ਕਾਫ਼ੀ ਸੀ, ਪਰ ਨਾਮਧਾਰੀ ਸਿੰਘ ਤਾਂ ਬਾਬਾ ਰਾਮ ਸਿੰਘ ਦੀ ਸਿਖਿਆ ਸੰਗਤ ਨਾਲ ਬੜੇ ਜੋਸ਼ੀਲੇ ਤੇ ਅਣਖੀਲੇ ਹੋ ਗਏ ਸਨ, ਤੇ ਪੰਜਾਬ ਤੇ ਬਾਕੀ ਦੇਸ਼ ਉੱਤੇ ਬਿਦੇਸ਼ੀ ਰਾਜ ਨੂੰ ਇੱਕ ਬੜਾ ਵੱਡਾ ਉਪੱਦਰਵ ਸਮਝਦੇ ਸਨ। ਇਹਨਾਂ ਕਾਰਨਾਂ ਕਰਕੇ ਨਾਮਧਾਰੀਆਂ ਤੇ ਅੰਗਰੇਜ਼ਾਂ ਵਿਚਕਾਰ ਟੱਕਰ, ਨਿਸਚਿਤ ਸਮੇਂ ਤੋਂ ਪਹਿਲਾਂ ਤੇ ਬਾਬਾ ਰਾਮ ਸਿੰਘ ਦੀ ਇੱਛਾ ਦੇ ਉਲਟ ਹੀ ਹੋ ਗਈ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਅੰਗਰੇਜ਼ੀ ਸਰਕਾਰ ਵਿਰੁੱਧ ਚਲਾਈ ਹੋਈ ਦੇਸ਼-ਭਗਤੀ ਤੇ ਆਤਮਿਕ ਜਾਗ੍ਰਿਤੀ ਦੀ ਲਹਿਰ ਨੂੰ ਉਸਦੇ ਜਵਾਨ ਹੋਣ ਤੋਂ ਪਹਿਲਾਂ ਹੀ ਸੰਘ ਘੁੱਟ ਕੇ ਮਾਰ ਦਿੱਤਾ ਤੇ ਬਾਬਾ ਰਾਮ ਸਿੰਘ ਨੂੰ ਤੇ ਉਹਨਾਂ ਦੇ ਨਿਕਟਵਰਤੀਆਂ ਤੇ ਸੂਬਿਆਂ ਨੂੰ ਦੇਸ ਨਿਕਾਲਾ ਦੇ ਦਿੱਤਾ, ਤੇ ਉਹ ਮੁੜ ਜੀਉਂਦੇ ਆਪਣੇ ਦੇਸ਼ ਨਾ ਆ ਸਕੇ। ਇਹ ਘਟਨਾਵਾਂ ਇਸ ਪ੍ਰਕਾਰ ਹੋਈਆਂ :

ਸੰਨ 1863 ਈਸਵੀ ਤਕ ਬਾਬਾ ਰਾਮ ਸਿੰਘ ਦੇ ਸ਼ਰਧਾਲੂਆਂ ਦੀ ਗਿਣਤੀ ਕਾਫ਼ੀ ਵੱਧ ਚੁੱਕੀ ਸੀ, ਤੇ ਇਸ ਸਾਲ ਦੀ ਵਿਸਾਖੀ ਤੋਂ ਪਹਿਲਾਂ ਬਾਬਾ ਰਾਮ ਸਿੰਘ ਨੇ ਥਾਂ-ਥਾਂ ਖ਼ਬਰ ਭੇਜ ਦਿੱਤੀ ਜੁ ਉਹ ਵਿਸਾਖੀ ਉੱਤੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਜਾਣਗੇ। ਅੰਗਰੇਜ਼ਾਂ ਦਾ ਰਾਜ ਅਜੇ ਪੰਜਾਬ ਵਿੱਚ ਨਵਾਂ-ਨਵਾਂ ਹੀ ਹੋਇਆ ਸੀ ਤੇ ਅਜੇ ਛੇ ਸੱਤ ਸਾਲ ਹੀ ਹੋਏ ਸਨ ਕਿ 1857 ਦਾ ਗ਼ਦਰ ਹੋ ਕੇ ਹਟਿਆ ਸੀ, ਜਿਸ ਵਿੱਚ ਅੰਗਰੇਜ਼ਾਂ ਦਾ ਰਾਜ ਖ਼ਤਮ ਹੁੰਦਾ-ਹੁੰਦਾ ਮਸਾਂ ਹੀ ਬਚਿਆ ਸੀ। ਬਾਬਾ ਰਾਮ ਸਿੰਘ, ਜਿਹੜੇ ਕਿ ਉਹਨਾਂ ਦਿਨਾਂ ਵਿੱਚ ਭਾਈ ਰਾਮ ਸਿੰਘ ਕਰਕੇ ਸਦੀਂਦੇ ਸਨ, ਥਾਂ-ਥਾਂ ਆਪਣੇ ਪ੍ਰਚਾਰਕ ਜੱਥੇ ਲਈ ਫਿਰਦੇ ਸਨ ਤੇ ਇਸ ਗੱਲ ਦਾ ਧੜਕੂ ਅੰਗਰੇਜ਼ਾਂ ਦੇ ਮਨ ਉੱਤੇ ਬੈਠ ਗਿਆ ਸੀ। ਸੰਨ 1863 ਦੀ ਵਿਸਾਖੀ ਨੂੰ ਬਾਬਾ ਰਾਮ ਸਿੰਘ ਜਦੋਂ ਅੰਮ੍ਰਿਤਸਰ ਪੁੱਜੇ ਤਦ ਉਹਨਾਂ ਨਾਲ ਉਹਨਾਂ ਦੇ ਹਜ਼ਾਰਾਂ ਸ਼ਰਧਾਲੂ ਸਨ। ਅੰਗਰੇਜ਼ ਹਾਕਮਾਂ ਦੇ ਦਿਲ ਵਿੱਚ ਬਾਬਾ ਰਾਮ ਸਿੰਘ ਦੀ ਸ਼ਕਤੀ ਦਾ ਬੜਾ ਡੂੰਘਾ ਪ੍ਰਭਾਵ ਪਿਆ, ਤੇ ਉਹਨਾਂ ਨੇ ਉੱਤੇ ਰਪੋਰਟਾਂ ਕੀਤੀਆਂ ਕਿ ਬਾਬਾ ਰਾਮ ਸਿੰਘ ਦੀ ਦਿਨੋ-ਦਿਨ ਵਧ ਰਹੀ ਸ਼ਕਤੀ ਬਿਦੇਸ਼ੀ ਰਾਜ ਲਈ ਇੱਕ ਭਾਰੀ ਖ਼ਤਰਾ ਹੈ। ਅੰਮ੍ਰਿਤਸਰ ਵਿਸਾਖੀ ਮਨਾਣ ਪਿੱਛੋਂ, ਬਾਬਾ ਰਾਮ ਸਿੰਘ ਆਪਣੇ ਜੱਥੇ ਸਮੇਤ ਹਰੀਕੇ ਪੱਤਣ ਲੰਘ ਕੇ ਫ਼ੀਰੋਜ਼ਪੁਰ ਵੱਲ ਚਲੇ ਗਏ ਤੇ ਉਸ ਇਲਾਕੇ ਵਿੱਚ

ਆਪਣਾ ਪ੍ਰਚਾਰ ਅਰੰਭ ਦਿੱਤਾ। ਪਹਿਲੀ ਜੂਨ ਸੰਨ 1863 ਈਸਵੀ ਨੂੰ ਬਾਬਾ ਰਾਮ ਸਿੰਘ ਨੇ ਜ਼ਿਲ੍ਹਾ ਫ਼ੀਰੋਜ਼ਪੁਰ ਦੇ ਪਿੰਡ ਪੋਟਿਆਂ ਵਿੱਚ ਇੱਕ ਭਾਰੀ ਦੀਵਾਨ ਕੀਤਾ, ਜਿਸ ਉੱਤੇ ਨਾਮਧਾਰੀਆਂ ਦੀਆਂ ਦੋਹਾਂ ਪਾਰਟੀਆਂ ਦਾ ਆਪੋ ਵਿੱਚ ਦੰਗਾ ਹੋ ਗਿਆ ਤੇ ਬਹੁਤ ਸਾਰੇ ਸਿੰਘਾਂ ਨੂੰ ਸੱਟਾਂ ਤੇ ਜ਼ਖ਼ਮ ਲੱਗੇ। ਬਾਬਾ ਰਾਮ ਸਿੰਘ ਨੇ ਵਿੱਚ ਪੈ ਕੇ ਲੜਾਈ ਹਟਾ ਦਿੱਤੀ ਤੇ ਲੜਨ ਵਾਲੀਆਂ ਧਿਰਾਂ ਨੂੰ ਕਿਹਾ, "ਆਪੋ ਵਿਚੀ ਭਰਾ ਮਾਰੀ ਕਿਉਂ ਕਰਦੇ ਹੋ। ਡਾਢੇ ਨਾਲ ਵਾਹ ਪਵੇਗਾ ਤਾਂ ਯੁੱਧ ਦਾ ਚਾਅ ਭੀ ਪੂਰਾ ਕਰ ਲੈਣਾ।" ਇਹ ਗੱਲ ਵੀ ਨਿਸਚਿਤ ਹੈ ਜੁ ਜੱਥੇ ਥਾਂ-ਥਾਂ ਹਨੇਰੇ-ਹਨੇਰੇ ਕਵਾਇਦਾਂ ਤੇ ਹਥਿਆਰਾਂ ਦੀ ਵਰਤੋਂ ਸਿੱਖ ਰਹੇ ਸਨ, ਤਾਂ ਜੁ ਲੋੜ ਪੈਣ ਉੱਤੇ ਬਿਦੇਸ਼ੀ ਰਾਜ ਨੂੰ ਖ਼ਤਮ ਕਰਨ ਦਾ ਉਪਰਾਲਾ ਕੀਤਾ ਜਾਵੇ। ਪਰ ਆਮ ਲੋਕਾਂ ਦੇ ਮਨ, ਸਿੱਖ ਰਾਜ ਦੇ ਖ਼ਤਮ ਹੋ ਜਾਣ ਉੱਤੇ, ਨਿਤਾਣੇ ਤੇ ਭੈ-ਭੀਤ ਹੋ ਚੁੱਕੇ ਸਨ। ਜਿਨ੍ਹਾਂ ਦੇ ਜੀਵਨ ਨੂੰ ਬਾਬਾ ਰਾਮ ਸਿਘ ਜੀ ਦੇ ਉਪਦੇਸ਼ਾਂ ਤੇ ਸੰਗਤ ਦੀ ਪਾਣ ਨਹੀਂ ਸੀ ਚੜ੍ਹੀ, ਉਹ ਬਿਦੇਸ਼ੀ ਹਾਕਮਾਂ ਦੀ ਪ੍ਰਾਧੀਨਤਾ ਤੇ ਈਨ ਮੰਨਣ ਵਿੱਚ ਹੀ ਸੁਖ ਦਾ ਅਨੁਭਵ ਕਰਦੇ ਸਨ। ਅਜਿਹੇ ਲੋਕਾਂ ਨੇ ਅੰਗਰੇਜ਼ ਹਾਕਮਾਂ ਕੋਲ ਰਪੋਰਟਾਂ ਕੀਤੀਆਂ ਤੇ ਚੁਗ਼ਲੀਆਂ ਖਾਧੀਆਂ ਕਿ ਬਾਬਾ ਰਾਮ ਸਿੰਘ ਛੇਤੀ ਹੀ ਦੇਸ ਵਿੱਚੋਂ ਬਿਦੇਸ਼ੀ ਰਾਜ ਮੁਕਾਉਣ ਦੇ ਬਾਨ੍ਹਣੂ ਬੰਨ੍ਹ ਰਿਹਾ ਹੈ। ਇੱਕ ਤਾਂ ਅੰਗਰੇਜ਼ ਸੰਨ 1857 ਦੇ ਗ਼ਦਰ ਤੋਂ ਡਰੇ ਹੋਏ ਸਨ, ਤੇ ਦੂਜੇ ਇਹ ਗੱਲ ਸੀ ਵੀ ਠੀਕ, ਜੇ ਬਾਬਾ ਰਾਮ ਸਿੰਘ ਨੂੰ ਥੋਹੜਾ ਸਮਾਂ ਹੋਰ ਨਿਰਵਿਘਨ ਕੰਮ ਕਰਨ ਲਈ ਮਿਲ ਜਾਂਦਾ ਤਾਂ ਉਹ ਬਿਦੇਸ਼ੀ ਰਾਜ ਨੂੰ ਜ਼ਰੂਰ ਮੁਕਾ ਦਿੰਦੇ ਤੇ ਜਾਤੀ ਨੂੰ ਤੇ ਦੇਸ਼ ਵਾਸੀਆਂ ਨੂੰ ਬੜੀ ਉੱਚੀ ਧਾਰਮਿਕ ਤੇ ਸਮਾਜਿਕ ਪੱਧਰ ਉੱਤੇ ਲੈ ਜਾਂਦੇ। ਇਹਨਾਂ ਦਿਨਾਂ ਵਿੱਚ ਵੀ ਪਿੰਡ ਪਿੰਡ ਤੇ ਇਲਾਕੇ ਇਲਾਕੇ ਵਿੱਚ ਜਿੱਥੇ ਕਿਤੇ ਵੀ ਬਾਬਾ ਰਾਮ ਸਿੰਘ ਦਾ ਪ੍ਰਭਾਵ ਤੇ ਉਹਨਾਂ ਲਈ ਸ਼ਰਧਾ ਸੀ, ਇੱਕ ਗੁਰਮੁਖੀ ਵਿੱਚ ਲਿਖੀ ਹੋਈ ਚਿੱਠੀ ਫਿਰ ਰਹੀ ਸੀ, ਜਿਸ ਦਾ ਸਾਰ-ਅੰਸ਼ ਇਹ ਸੀ, ਕਿ ਬਾਬਾ ਰਾਮ ਸਿੰਘ, ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਹੋਏ ਉਪਦੇਸ਼ਾਂ ਤੇ ਉਦੇਸ਼ਾਂ ਦੀ ਪੂਰਤੀ ਕਰਨਗੇ ਤੇ ਦੇਸ਼ ਵਿੱਚੋਂ ਬਿਦੇਸ਼ੀ ਸਾਮਰਾਜ ਨੂੰ ਯੁੱਧ ਕਰ ਕੇ ਮੁਕਾਉਣ ਦਾ ਸਮਾਂ ਸੰਨ 1864 ਈਸਵੀ ਇਸ ਗਸ਼ਤੀ ਚਿੱਠੀ ਵਿੱਚ ਨਿਸਚਿਤ ਕੀਤਾ ਹੋਇਆ ਸੀ, ਤੇ ਸਾਰੇ ਲੋਕਾਂ ਨੂੰ ਇਹ ਵਿਸ਼ਵਾਸ ਦਿਵਾਇਆ ਗਿਆ ਸੀ ਜੁ ਛੇਤੀ ਹੀ ਦੇਸ਼ ਵਿੱਚ ਸਵੈਰਾਜ ਅਸਥਾਪਤ ਕਰ ਦਿੱਤਾ ਜਾਵੇਗਾ, ਜੋ ਕਿ ਬਾਬਾ ਰਾਮ ਸਿੰਘ ਦੀ ਰਹਿਨੁਮਾਈ ਵਿੱਚ ਧਰਮ ਤੇ ਸੁਖ ਸ਼ਾਂਤੀ ਦਾ ਰਾਜ ਹੋਵੇਗਾ। ਮੂਰਖ ਤੇ ਦੋਖੀ ਲੋਕਾਂ ਨੇ ਇਹਨਾਂ ਚਿੱਠੀਆਂ ਦੀਆਂ ਨਕਲਾਂ ਤੇ ਹੋਰ ਗੱਲਾਂ ਵਧਾ ਵਧਾ ਕੇ ਅੰਗਰੇਜ਼ਾਂ ਕੋਲ ਚੁਗ਼ਲੀਆਂ ਕੀਤੀਆਂ, ਜਿਸ ਕਰਕੇ ਭਾਈ ਰਾਮ ਸਿੰਘ ਨੂੰ ਆਪਣੇ ਪਿੰਡ ਭੈਣੀ ਵਿੱਚ ਸੰਨ 1864 ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਅੱਸੂ, ਸੰਮਤ ਬਿਕ੍ਰਮੀ 1822 ਮੁਤਾਬਿਕ ਅਕਤੂਬਰ, ਸੰਨ 1879 ਈਸਵੀ ਨੂੰ ਇੱਕ ਚਿੱਠੀ ਬਾਬਾ ਰਾਮ ਸਿੰਘ ਨੇ ਭਗਤ ਹੀਰਾ ਨੰਦ ਨੂੰ ਹਜ਼ਰੋ ਭੇਜੀ, ਜਿਸ ਵਿੱਚ ਇਉਂ ਲਿਖਿਆ ਹੈ :

> "ਵੀਹ ਸਾਲ (ਸੰਮਤ ਬਿਕ੍ਰਮੀ ੧੯੨੦) ਦੇ ਚੜ੍ਹਦੇ ਸਾਰ ਹੀ ਸਰਕਾਰ ਨੇ ਮੈਨੂੰ ਰੋਕ ਕਰ ਛਡੀ ਹੈ। ਮੈਂ ਤਾਂ ਆਪਦੇ ਚਰਨਾਂ ਵਿੱਚ ਆਵਣਾ ਜ਼ਰੂਰੀ ਹੀ ਥਾ ਜੀ। ਬਹੁਤਿਆਂ ਲੋਕਾਂ ਨੇ ਸਰਕਾਰ ਵਿੱਚ ਮੇਰੇ ਨਾਂਮ ਉੱਤੇ ਚਿੱਠੀਆਂ ਪਾਈਆਂ। ਸਰਕਾਰ

ਨੂੰ ਇੰਜ ਆਖਿਆ ਜੋ ਬਹੁਤੇ ਲੋਕ ਰਾਮ ਸਿੰਘ ਨਾਲ ਹੋ ਗਏ ਹਨ। ਤੁਸਾਂ ਨਾਲ ਸਾਹਮਨਾ ਕਰਨਗੇ। ਤੁਸੀਂ ਇਹਨਾਂ ਦਾ ਬੰਦੋਬਸਤ ਰਖੋ।"

ਇਉਂ ਬਾਬਾ ਰਾਮ ਸਿੰਘ ਭੈਣੀ ਵਿੱਚ ਨਜ਼ਰਬੰਦ ਹੋ ਗਏ, ਪਰ ਉਹਨਾਂ ਦੇ ਸ਼ਰਧਾਲੂ ਭੈਣੀ ਵਿੱਚ ਹੀ ਇਕੱਠੇ ਹੋਣ ਲੱਗ ਪਏ ਤੇ ਧਰਮ ਪ੍ਰਚਾਰ ਤੇ ਰਾਜਸੀ ਜੱਥੇਬੰਦੀ ਦਾ ਕੰਮ, ਚੁੱਪ-ਚੁਪੀਤੇ ਪਰ ਪਹਿਲਾਂ ਵਾਂਗਰ ਹੀ, ਜਾਰੀ ਰਿਹਾ। ਆਉਣ ਵਾਲੇ ਤਿੰਨਾਂ ਚੌਹਾਂ ਸਾਲਾਂ ਵਿੱਚ ਬਾਬਾ ਰਾਮ ਸਿੰਘ ਤਾਂ ਭੈਣੀ ਵਿੱਚ ਨਜ਼ਰਬੰਦ ਰਹੇ। ਨਾਮਧਾਰੀਆਂ ਵਿੱਚ ਜੋਸ਼ ਵਧਦਾ ਰਿਹਾ, ਪਰ ਜੱਥੇਬੰਦੀ ਢਿੱਲੀ ਪੈਂਦੀ ਗਈ। ਸੰਨ 1865 ਤੇ ਸੰਨ 1866 ਈਸਵੀ ਵਿੱਚ ਕੁਝ ਜੋਸ਼ੀਲੇ ਕੂਕਿਆਂ ਨੇ ਕਈਆਂ ਜ਼ਿਲ੍ਹਿਆਂ ਵਿੱਚ ਕਬਰਾਂ ਤੇ ਮੜ੍ਹੀਆਂ, ਜਿਨ੍ਹਾਂ ਦੀ ਕਿ ਵਹਿਮੀ ਲੋਕ ਪੂਜਾ ਕਰਦੇ ਸਨ, ਢਾਹ ਸੁੱਟੀਆਂ ਤੇ ਇਉਂ ਅੰਗਰੇਜ਼ੀ ਹਾਕਮਾਂ ਦੀਆਂ ਅੱਖਾਂ ਵਿੱਚ ਚੜ੍ਹ ਗਏ। ਸੰਨ 1869 ਈਸਵੀ ਦੇ ਹੋਲੇ ਮਹੱਲੇ ਉੱਤੇ ਬਾਬਾ ਰਾਮ ਸਿੰਘ ਨੂੰ ਅਨੰਦਪੁਰ ਸਾਹਿਬ ਆਉਣ ਦੀ ਆਗਿਆ ਸਰਕਾਰ ਨੇ ਦੇ ਦਿੱਤੀ, ਤੇ ਉੱਥੇ ਹਜ਼ਾਰਾਂ ਸ਼ਰਧਾਲੂ ਬਾਬਾ ਰਾਮ ਸਿੰਘ ਦੇ ਦਰਸ਼ਨਾਂ ਨੂੰ ਇਕੱਠੇ ਹੋਏ। ਗੁਰਦੁਆਰਾ ਕੇਸਗੜ੍ਹ ਦੇ ਦਰਸ਼ਨ ਕਰਨ ਸਮੇਂ ਪੁਜਾਰੀਆਂ ਨਾਲ ਕੁਛ ਮਤਭੇਦ ਵੀ ਬਾਬਾ ਜੀ ਦਾ ਹੋ ਗਿਆ, ਪਰ ਉਹ ਸਦਾ ਆਪਣੀ ਅਗਾਧ ਭਗਤੀ ਤੇ ਸ਼ਰਧਾ ਸਿੱਖ ਗੁਰੂ ਸਾਹਿਬਾਨ ਤੇ ਸਿੱਖੀ ਦੀ ਰਹੁ-ਰੀਤ ਉੱਤੇ ਦੱਸਦੇ ਰਹੇ। ਇਸ ਹੋਲੇ ਮਹੱਲੇ ਦੇ ਮੇਲੇ ਉੱਤੇ ਬਾਬਾ ਰਾਮ ਸਿੰਘ ਦੇ ਉਪਦੇਸ਼ਾਂ ਦਾ ਬਹੁਤ ਪ੍ਰਚਾਰ ਹੋਇਆ ਤੇ ਬਾਬਾ ਰਾਮ ਸਿੰਘ ਦਾ ਬੜਾ ਪ੍ਰਭਾਵ ਲੋਕਾਂ ਉੱਤੇ ਪਿਆ। ਇੱਕ ਖ਼ੁਫ਼ੀਆ ਪੁਲਸ ਦਾ ਮੁਸਲਮਾਨ ਅਫ਼ਸਰ, ਜਿਸ ਨੂੰ ਅੰਗਰੇਜ਼ਾਂ ਨੇ ਇਸ ਮੇਲੇ ਉੱਤੇ ਬਾਬਾ ਰਾਮ ਸਿੰਘ ਤੇ ਉਹਨਾਂ ਦੇ ਸ਼ਰਧਾਲੂਆਂ ਦੀ ਸੂਹ ਰੱਖਣ ਲਈ ਭੇਜਿਆ ਹੋਇਆ ਸੀ, ਆਪਣੀ ਖ਼ੁਫ਼ੀਆ ਰਪੋਰਟ ਵਿੱਚ ਇਉਂ ਲਿਖਦਾ ਹੈ:

"ਇਸ ਮੇਲੇ ਦੇ ਮੌਕੇ ਉੱਤੇ ਕੋਈ ਪੰਜਾਹ ਕੁ ਨਵੇਂ ਕੂਕੇ ਬਣੇ। ਮੁਸਲਮਾਨਾਂ ਵਿੱਚੋਂ ਵੀ ਕੁਝ ਆਦਮੀ ਤੇ ਤ੍ਰੀਮਤਾਂ ਕੂਕੇ ਬਣੇ ਹੋਏ ਹਨ। ਇਹਨਾਂ ਨੂੰ ਭਾਈ ਰਾਮ ਸਿੰਘ ਤੇ ਉਨ੍ਹਾਂ ਦੇ ਸੂਬਿਆਂ ਦਾ ਇਹੋ ਉਪਦੇਸ਼ ਹੈ, ਕਿ ਇਸਲਾਮ ਤੇ ਸਿੱਖ ਧਰਮ ਅਸਲ ਵਿੱਚ ਇੱਕੋ ਹੀ ਹਨ। ਇਹਨਾਂ ਤੋਂ ਬਿਨਾਂ ਉਹ ਮੁਸਲਮਾਨ ਜੋ ਕੂਕੇ ਨਹੀਂ ਬਣੇ, ਉਹ ਵੀ ਮੰਨਦੇ ਹਨ ਕਿ ਕੂਕਿਆਂ ਦਾ ਧਾਰਮਿਕ ਰਹੁ ਰੀਤ ਤੇ ਆਚਰਣ ਬਹੁਤ ਉੱਚੇ ਹਨ। ਭਾਈ ਰਾਮ ਸਿੰਘ ਤੜਕੇ ਤਿੰਨ ਵਜੇ ਉਠ ਕੇ ਇਸ਼ਨਾਨ ਕਰਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਹੈ। ਉਸ ਦੇ ਉਪਦੇਸ਼ ਬੜੇ ਉੱਚੇ ਤੇ ਸ਼ੁਭ ਹਨ।"

ਸੰਨ 1867 ਵਿੱਚ ਅੰਗਰੇਜ਼ਾਂ ਨੂੰ ਵਿਸ਼ਵਾਸ ਹੋ ਗਿਆ ਕਿ ਬਾਬਾ ਰਾਮ ਸਿੰਘ ਹੁਣ ਕੇਵਲ ਧਾਰਮਿਕ ਪ੍ਰਚਾਰ ਹੀ ਕਰਦਾ ਹੈ, ਤੇ ਓਸੇ ਸਾਲ ਬਾਬਾ ਰਾਮ ਸਿੰਘ ਦੀ ਨਜ਼ਰਬੰਦੀ ਹਟਾ ਦਿੱਤੀ ਗਈ। ਅਕਤੂਬਰ, ਸੰਨ 1867 ਦੇ ਦੁਸਹਿਰੇ ਉੱਤੇ ਭੈਣੀ ਵਿੱਚ ਬਾਬਾ ਰਾਮ ਸਿੰਘ ਦੇ ਸ਼ਰਧਾਲੂਆਂ ਦਾ ਬੜਾ ਭਾਰੀ ਇਕੱਠ ਹੋਇਆ, ਤੇ ਇਸ ਸਮੇਂ ਬਾਬਾ ਰਾਮ ਸਿੰਘ ਨੇ ਆਪਣੇ ਰਾਜਸੀ ਨਿਸ਼ਾਨਿਆਂ ਤੇ ਵਿਉਂਤਾਂ ਬਾਰੇ ਖ਼ੁੱਲ੍ਹੀਆਂ ਗੱਲਾਂ ਲੋਕਾਂ ਨਾਲ ਕੀਤੀਆਂ। ਉਸ ਵੇਲੇ ਰੂਸ ਦੇ ਹਿੰਦੁਸਤਾਨ ਉੱਤੇ ਹੱਲਾ ਕਰਨ ਬਾਬਤ ਆਮ ਅਫ਼ਵਾਹਾਂ ਸਨ ਤੇ ਬਾਬਾ ਰਾਮ ਸਿੰਘ ਦਾ ਵਿਚਾਰ ਅਜਿਹੇ ਸਮੇਂ ਤੋਂ ਲਾਭ ਉਠਾ

ਕੇ ਪੰਜਾਬ ਵਿੱਚੋਂ ਤੇ ਬਾਕੀ ਦੇਸ਼ ਵਿੱਚੋਂ ਅੰਗਰੇਜ਼ਾਂ ਦੇ ਰਾਜ ਨੂੰ ਮੁਕਾ ਦੇਣ ਦਾ ਸੀ।

ਸੰਨ 1867 ਵਿੱਚ ਜਦੋਂ ਬਾਬਾ ਰਾਮ ਸਿੰਘ ਉਤੋਂ ਨਜ਼ਰਬੰਦੀ ਹੱਟ ਗਈ ਤਾਂ ਕੂਕਿਆਂ ਦਾ ਪਹਿਲਾ ਸੁਤੰਤਰ ਇਕੱਠ ਅਕਤੂਬਰ 1867 ਵਿੱਚ ਦੁਸਹਿਰੇ ਵਾਲੇ ਦਿਨ ਭੈਣੀ ਹੋਇਆ, ਤੇ ਜਿਸ ਗਿਣਤੀ ਵਿੱਚ ਤੇ ਸ਼ਰਧਾ ਨਾਲ ਨਾਮਧਾਰੀ ਸਿੱਖ ਉਦੋਂ ਬਾਬਾ ਰਾਮ ਸਿੰਘ ਦੇ ਦਰਸ਼ਨਾਂ ਲਈ ਇਕੱਠੇ ਹੋਏ, ਉਸ ਤੋਂ ਇਹ ਸਪੱਸ਼ਟ ਹੋ ਗਿਆ ਜੁ ਬਿਦੇਸ਼ੀ ਸਰਕਾਰ ਦੀ ਕੈਰੀ ਅੱਖ ਕਰਨ ਨਾਲ ਬਾਬਾ ਰਾਮ ਸਿੰਘ ਦੀ ਮਾਨ ਪ੍ਰਤਿਸ਼ਟਾ ਬਹੁਤ ਵਧ ਗਈ ਹੈ। ਬਾਬਾ ਰਾਮ ਸਿੰਘ ਨੇ ਆਪਣੇ ਸ਼ਰਧਾਲੂਆਂ ਨੂੰ ਅਗਲੀ ਦੀਵਾਲੀ ਉੱਤੇ ਸ੍ਰੀ ਅੰਮ੍ਰਿਤਸਰ ਇਕੱਠੇ ਹੋਣ ਲਈ ਹੁਕਮ ਦਿੱਤਾ, ਜਿਸ ਦੀ ਪਾਲਣਾ ਵਿੱਚ ਕੂਕੇ ਹਜ਼ਾਰਾਂ ਦੀ ਗਿਣਤੀ ਵਿੱਚ ਅੰਮ੍ਰਿਤਸਰ ਇਕੱਠੇ ਹੋਏ। ਵੱਡੇ-ਵੱਡੇ ਅੰਗਰੇਜ਼ ਅਫ਼ਸਰ ਬਾਬਾ ਰਾਮ ਸਿੰਘ ਤੇ ਉਹਨਾਂ ਦੇ ਸ਼ਰਧਾਲੂਆਂ ਦੀ ਦੇਖ ਭਾਲ ਕਰਨ ਪਹਿਲਾਂ ਹੀ ਪੁੱਜੇ ਹੋਏ ਸਨ, ਤੇ ਉਹਨਾਂ ਸਾਰਿਆਂ ਨੇ ਆਪਣੀ ਅੱਖੀਂ ਦੇਖਿਆ ਜੁ ਬਾਬਾ ਰਾਮ ਸਿੰਘ ਲਈ ਸ਼ਰਧਾ ਤੇ ਸਤਿਕਾਰ ਸਭ ਸੰਗਤਾਂ ਤੇ ਸਿੱਖਾਂ ਵਿੱਚ, ਭਾਵੇਂ ਉਹ ਕੂਕੇ ਹਨ ਜਾਂ ਨਹੀਂ, ਬਹੁਤ ਵਧ ਗਿਆ ਹੈ। ਜਦੋਂ ਬਾਬਾ ਰਾਮ ਸਿੰਘ ਗੁਰਦੁਆਰਾ ਅਟੱਲ ਸਾਹਿਬ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਯਾਤ੍ਰਾ ਨੂੰ ਆਏ ਤਾਂ ਬੇਅੰਤ ਦਰਸ਼ਕਾਂ ਤੇ ਸ਼ਰਧਾਲੂਆਂ ਦੀ ਭੀੜ ਹੋ ਗਈ ਤੇ ਦੋਹਾਂ ਗੁਰੂ ਅਸਥਾਨਾਂ ਤੋਂ ਬਾਬਾ ਜੀ ਨੂੰ ਸਿਰੋਪਾ ਦਿੱਤੇ ਗਏ। ਬਾਬਾ ਰਾਮ ਸਿੰਘ ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ ਭੇਟ ਲੈ ਕੇ ਹਾਜ਼ਰ ਹੋਏ ਤਾਂ ਪੁਜਾਰੀਆਂ ਨਾਲ ਉਸੇ ਕਿਸਮ ਦਾ ਮਤਭੇਦ ਹੋ ਗਿਆ ਜੋ ਕਿ ਅਨੰਦਪੁਰ ਸਾਹਿਬ, ਤਖ਼ਤ ਕੇਸਗੜ੍ਹ ਸਾਹਿਬ ਉੱਤੇ ਹੋਇਆ ਸੀਂ। ਇਸ ਲਈ ਬਾਬਾ ਰਾਮ ਸਿੰਘ ਦੀ ਉੱਥੇ ਅਰਦਾਸ ਨਾ ਹੋ ਸਕੀ। ਸਰਕਾਰੀ ਰਪੋਰਟਾਂ ਦੱਸਦੀਆਂ ਹਨ ਜੁ ਇਸ ਸਮੇਂ ਉੱਤੇ ਕੋਈ ਦੋ ਹਜ਼ਾਰ ਸਿੱਖਾਂ ਨੇ ਬਾਬਾ ਰਾਮ ਸਿੰਘ ਦੇ ਜੱਥੇ ਤੋਂ ਅੰਮ੍ਰਿਤ ਛਕਿਆ।

ਹੁਣ ਅਜਿਹਾ ਸਮਾਂ ਆ ਗਿਆ ਕਿ ਬਾਬਾ ਰਾਮ ਸਿੰਘ ਦੇ ਸ਼ਰਧਾਲੂਆਂ ਦਾ ਜੋਸ਼ ਬਹੁਤ ਵੱਧ ਗਿਆ ਤੇ ਉਹਨਾਂ ਦੀ ਜੱਥੇਬੰਦੀ ਢਿੱਲੀ ਪੈਣ ਲੱਗੀ। ਬਿਨਾਂ ਬਾਬਾ ਰਾਮ ਸਿੰਘ ਤੋਂ ਹੁਕਮ ਲਏ, ਜਾਂ ਉਨ੍ਹਾਂ ਦੇ ਹੁਕਮ ਮੰਨਣ ਦੇ, ਕੂਕੇ ਥਾਓਂ ਥਾਈਂ ਜੋਸ਼ ਵਿੱਚ ਆ ਗਏ ਤੇ ਅਜਿਹੀਆਂ ਕਾਰਵਾਈਆਂ ਆਰੰਭ ਦਿੱਤੀਆਂ, ਜਿਨ੍ਹਾਂ ਨੇ ਬਾਬਾ ਰਾਮ ਸਿੰਘ ਦੀਆਂ ਸਭ ਵਿਉਂਤਾਂ ਨੂੰ ਨਿਸਫਲ ਬਣਾ ਦਿੱਤਾ। ਸਾਰੇ ਪੰਜਾਬ ਵਿੱਚ, ਥਾਂ-ਥਾਂ, ਕੂਕਿਆਂ ਨੇ ਕਬਰਾਂ ਤੇ ਮੜ੍ਹੀਆਂ ਢਾਹੁਣੀਆਂ ਆਰੰਭ ਦਿੱਤੀਆਂ, ਜਿਸ ਕਾਰਨ ਸਰਕਾਰ ਨੂੰ ਉਹਨਾਂ ਉੱਤੇ ਹੱਥ ਪਾਉਣ ਦਾ ਮੌਕਾ ਮਿਲਦਾ ਗਿਆ ਤੇ ਆਮ ਜਨਤਾ ਵਿੱਚ ਵੀ ਕੂਕਿਆਂ ਲਈ ਸ਼ਰਧਾ ਭਾਵਨਾ ਘਟਦੀ ਗਈ। ਇਸ ਸਮੇਂ, ਸੰਨ 1868 ਈਸਵੀ ਵਿੱਚ, ਪਿੰਡ ਥਰਾਜਵਾਲੇ ਜ਼ਿਲ੍ਹਾ ਫ਼ੀਰੋਜ਼ਪੁਰ ਦੀ ਘਟਨਾ ਹੋਈ, ਜਿਸ ਵਿੱਚ ਕਿ ਚਾਲੀ ਕੁ ਕੂਕੇ ਫੜੇ ਗਏ, ਜਿਨ੍ਹਾਂ ਵਿੱਚੋਂ ਛੇ ਸੱਤ ਕੈਦ ਕਰ ਦਿੱਤੇ ਗਏ। ਗੱਲ ਇਉਂ ਹੋਈ ਜੁ ਕੂਕੇ ਪਿੰਡ ਥਰਾਜਵਾਲਾ ਵਿੱਚ, ਇੱਕ ਭਾਈ ਮਸਤਾਨ ਸਿੰਘ ਦੀ ਜੱਥੇਦਾਰੀ ਹੇਠਾਂ ਇਕੱਠੇ ਹੋਏ ਸਨ, ਪਰ ਕੁਛ ਪੁਲਸੀਏ, ਘੋੜਿਆਂ ਉੱਤੇ ਚੜ੍ਹੇ ਹੋਏ ਉਨ੍ਹਾਂ ਦੇ ਮਗਰ ਮਗਰ ਫਿਰਦੇ ਸਨ। ਕੁਛ ਕੂਕਿਆਂ ਨੇ ਇਸ ਤੋਂ ਚਿੜ ਕੇ ਉਹਨਾਂ ਨੂੰ ਕੁਛ ਮੰਦਾ ਚੰਗਾ ਆਖਿਆ, ਜਿਸ ਕਾਰਨ ਜ਼ਿਲ੍ਹੇ ਦੇ ਅੰਗਰੇਜ਼ ਅਫ਼ਸਰ ਵਹੀਰ ਲੈ ਕੇ ਕੂਕਿਆਂ ਦੇ ਜੱਥੇ

ਉੱਤੇ ਚੜ੍ਹ ਆਏ। ਉਸ ਸਮੇਂ ਭਾਈ ਮਸਤਾਨ ਸਿੰਘ ਨੇ ਕੁਛ ਮੁਸਲਮਾਨ ਪੁਲਸੀਆਂ ਨੂੰ ਉਪਦੇਸ਼ ਕੀਤਾ ਜੁ ਉਹ ਅੰਗਰੇਜ਼ ਦਾ ਸੰਗ ਛੱਡ ਕੇ ਕੂਕਿਆਂ ਨਾਲ ਰਲ ਜਾਣ, ਕਿਉਂ ਜੁ ਬਿਦੇਸ਼ੀ ਰਾਜ ਨੂੰ ਮੁਕਾਉਣ ਤੇ ਸਵੈਰਾਜ ਸਥਾਪਿਤ ਕਰਨ ਦੇ ਪ੍ਰਬੰਧ ਹੋ ਚੁੱਕੇ ਹਨ ਤੇ ਛੇਤੀ ਹੀ ਅੰਗਰੇਜ਼ਾਂ ਦਾ ਜੋਰਾ ਤੋਰਾ ਦੇਸ਼ ਉੱਤੇ ਉਠ ਜਾਵੇਗਾ।

ਬਾਬਾ ਰਾਮ ਸਿੰਘ ਆਪਣੇ ਪੈਰੋਕਾਰਾਂ ਦੀਆਂ ਅਜਿਹੀਆਂ ਬੇਸਮਝੀਆਂ ਉੱਤੇ ਖ਼ੁਸ਼ ਨਹੀਂ ਸਨ ਤੇ ਜਾਣਦੇ ਸਨ ਕਿ ਇਨ੍ਹਾਂ ਗੱਲਾਂ ਦਾ ਬਾਬਾ ਜੀ ਦੀਆਂ ਵਿਚਾਰੀਆਂ ਹੋਈਆਂ ਮਹਾਨ ਵਿਉਂਤਾਂ ਉੱਤੇ ਚੰਗਾ ਅਸਰ ਨਹੀਂ ਪੈ ਰਿਹਾ। ਉਹ ਸਮਝਦੇ ਸਨ ਕਿ ਜਿਉਂ ਜਿਉਂ ਲੋਕਾਂ ਦਾ ਜੋਸ਼ ਜੱਥੇਬੰਦੀ ਦੀਆਂ ਹੱਦਾਂ ਤੋਂ ਬਾਹਰ ਹੋ ਹੋ ਫੁੱਟਦਾ ਹੈ, ਤਿਉਂ ਤਿਉਂ ਅੰਗਰੇਜ਼ ਦੇਸ਼ ਉੱਤੇ ਆਪਣੇ ਰਾਜ ਦੀ ਤਕੜਾਈ ਕਰੀ ਜਾਂਦੇ ਹਨ ਤੇ ਇਉਂ ਸਵੈਰਾਜ ਦੀ ਪ੍ਰਾਪਤੀ ਤੇ ਸਥਾਪਤੀ ਦੇ ਰਾਹ ਵਿੱਚ ਔਕੜਾਂ ਵੱਧ ਰਹੀਆਂ ਹਨ। ਇਉਂ ਸੋਚ ਕੇ, ਬਾਬਾ ਰਾਮ ਸਿੰਘ ਨੇ ਆਪਣੀਆਂ ਵਿਉਂਤਾਂ ਦੀ ਪੂਰਤੀ ਦਾ ਕੰਮ ਬਹੁਤ ਤੇਜ਼ ਕਰ ਦਿੱਤਾ। ਸੰਨ 1870 ਵਿੱਚ ਬਾਬਾ ਰਾਮ ਸਿੰਘ ਨੇ ਆਪਣੇ ਦੋ ਗੁਪਤ ਦੂਤ ਜੰਮੂ ਤੇ ਕਸ਼ਮੀਰ ਦੇ ਮਹਾਰਾਜਾ ਰਣਬੀਰ ਸਿੰਘ ਕੋਲ ਭੇਜੇ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਮਹਾਰਾਜਾ ਨੇ ਇੱਕ ਸਿੰਘਾਂ ਦੀ ਪਲਟਨ ਜੰਮੂ ਤੇ ਸ੍ਰੀ ਨਗਰ ਵਿੱਚ ਖੜੀ ਕਰਨੀ ਮੰਨ ਲਈ। ਇਸ ਪਲਟਨ ਦੀ ਤਨਖ਼ਾਹ ਬਾਕੀ ਰਿਆਸਤ ਦੀਆਂ ਪਲਟਨਾਂ ਦੇ ਸਿਪਾਹੀਆਂ ਨਾਲੋਂ ਇੱਕ ਰੁਪਈਆ ਮਹੀਨਾ ਵੱਧ ਸੀ ਤੇ ਇਸ ਵਿੱਚ ਉਹ ਹੀ ਭਰਤੀ ਹੋ ਸਕਦੇ ਸਨ ਜਿਨ੍ਹਾਂ ਨੂੰ ਬਾਬਾ ਰਾਮ ਸਿੰਘ ਆਪਣੇ ਹੱਥੀਂ ਲਿਖਤੀ-ਪੱਤ੍ਰ ਯਾ ਸਰਟੀਫ਼ਿਕੇਟ ਦੇਣ। ਇਹ ਪਲਟਨ ਖੜੀ ਹੋ ਗਈ ਤੇ ਇਨ੍ਹਾਂ ਨੂੰ ਹਥਿਆਰ ਤੇ ਵਰਦੀ ਦੇ ਕੇ ਕਵਾਇਦ ਸਿਖਾਲ ਦਿੱਤੀ ਗਈ, ਪਰ ਅੰਗਰੇਜ਼ ਇਸ ਵੇਲੇ ਬਾਬਾ ਰਾਮ ਸਿੰਘ ਤੇ ਕੂਕਿਆਂ ਤੋਂ ਭੈ-ਭੀਤ ਤੇ ਖ਼ਬਰਦਾਰ ਹੋ ਚੁੱਕੇ ਸਨ, ਤੇ ਕੂਕਿਆਂ ਦੀ ਆਵਾਜਾਈ ਤੇ ਕੰਮਾਂ-ਕਾਰਾਂ ਉੱਤੇ ਬੜੀ ਕਰੜੀ ਨਿਗਰਾਨੀ ਰੱਖ ਰਹੇ ਸਨ। ਛੇਤੀ ਹੀ ਵੱਡੇ ਲਾਟ ਦਾ ਹੁਕਮ ਮਹਾਰਾਜਾ ਜੰਮੂ ਤੇ ਕਸ਼ਮੀਰ ਨੂੰ ਪੁੱਜ ਗਿਆ ਤੇ ਮਹਾਰਾਜਾ ਨੇ ਸੰਨ 1871 ਈਸਵੀ ਵਿੱਚ ਇਹ ਪਲਟਨ ਤੋੜ ਦਿੱਤੀ।

ਸੰਨ 1870 ਈਸਵੀ ਵਿੱਚ ਬਾਬਾ ਰਾਮ ਸਿੰਘ ਨੇ ਆਪਣੇ ਦੋ ਨਿਕਟਵਰਤੀ ਸੂਬੇ ਰਾਜਦੂਤ ਥਾਪ ਕੇ ਨੇਪਾਲ ਦੇ ਵੱਡੇ ਵਜ਼ੀਰ ਪਾਸ ਕਾਠਮੰਡੂ ਭੇਜੇ। ਇਹ ਵੱਡਾ ਵਜ਼ੀਰ ਹੀ ਅਸਲ ਵਿੱਚ ਨੇਪਾਲ ਦੇ ਦੇਸ਼ ਦਾ ਹੁਕਮਰਾਨ ਸੀ। ਇਹ ਮਿਸ਼ਨ ਬਾਬਾ ਰਾਮ ਸਿੰਘ ਦਾ ਸਫਲ ਰਿਹਾ ਤੇ ਨੇਪਾਲ ਦੇ ਵੱਡੇ ਵਜ਼ੀਰ ਨੇ ਬਾਬਾ ਰਾਮ ਸਿੰਘ ਦੀਆਂ ਭਾਰਤ ਵਿੱਚੋਂ ਬਿਦੇਸ਼ੀ ਰਾਜ ਨੂੰ ਮੁਕਾਉਣ ਦੀਆਂ ਵਿਉਂਤਾਂ ਨੂੰ ਪ੍ਰਵਾਨ ਕਰ ਲਿਆ। ਇਹਨਾਂ ਦਿਨਾਂ ਵਿੱਚ ਹੀ ਬਾਬਾ ਰਾਮ ਸਿੰਘ ਨੇ ਰਿਆਸਤ ਹੈਦਰਾਬਾਦ ਤੇ ਲਖਨਊ ਵਿੱਚ ਰਹਿਣ ਵਾਲੇ ਫ਼ੌਜੀਆਂ ਵੱਲ ਆਪਣੇ ਗੁਪਤ ਦੂਤ ਭੇਜੇ ਤੇ ਉਹਨਾਂ ਨੇ ਬਾਬਾ ਰਾਮ ਸਿੰਘ ਦੀਆਂ ਵਿਉਂਤਾਂ ਨੂੰ ਸਿਰੇ ਚੜ੍ਹਾਉਣਾ ਮੰਨ ਲਿਆ।

ਇਉਂ ਬਾਬਾ ਰਾਮ ਸਿੰਘ ਦੀਆਂ ਤਿਆਰੀਆਂ ਭਾਰਤ ਵਿੱਚੋਂ ਬਿਦੇਸ਼ੀ ਰਾਜ ਨੂੰ ਮੁਕਾ ਕੇ ਸਵੈਰਾਜ ਸਥਾਪਿਤ ਕਰਨ ਦੀਆਂ ਦਿਨੋ-ਦਿਨ ਮੁਕੰਮਲ ਹੋ ਰਹੀਆਂ ਸਨ ਕਿ ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਾਂ ਦਾ ਕਤਲ ਤੇ ਮਲੇਰਕੋਟਲਾ ਦੀ ਦੁਰਘਟਨਾ

ਜੋਸ਼ੀਲੇ ਕੂਕਿਆਂ ਦੇ ਹੱਥੋਂ ਵਾਪਰ ਗਈ ਤੇ ਇਉਂ ਅੰਗਰੇਜ਼ਾਂ ਨੂੰ ਬਾਬਾ ਰਾਮ ਸਿੰਘ ਦੀਆਂ ਮਹਾਨ ਵਿਉਂਤਾਂ ਨੂੰ ਠੱਪਣ ਦਾ ਮੌਕਾ ਮਿਲ ਗਿਆ।

ਇਹਨਾਂ ਦੁਰਘਟਨਾਵਾਂ ਦੇ ਬਹੁਤੇ ਵਿਸਥਾਰ ਦੀ ਲੋੜ ਨਹੀਂ। 14 ਜੂਨ, ਸੰਨ 1870 ਦੀ ਰਾਤ ਨੂੰ ਕੁਛ ਕੂਕਿਆਂ ਨੇ ਨਿਹੰਗ ਸਿੰਘਾਂ ਦਾ ਭੇਸ ਬਦਲ ਕੇ ਅੰਮ੍ਰਿਤਸਰ ਦੇ ਬੁੱਚੜਖ਼ਾਨੇ ਦੇ ਚਾਰ ਬੁੱਚੜ ਕਤਲ ਕਰ ਦਿੱਤੇ ਅਤੇ ਤਿੰਨ ਫੱਟੜ ਕਰ ਸੁੱਟੇ। ਇਨ੍ਹਾਂ ਕਤਲਾਂ ਦੇ ਸ਼ੱਕ ਵਿੱਚ ਕੁਛ ਬੇਦੋਸ਼ੇ ਨਿਹੰਗ ਸਿੰਘ ਫੜੇ ਗਏ ਤੇ ਉਹਨਾਂ ਨੂੰ ਫਾਂਸੀ ਦਾ ਹੁਕਮ ਭੀ ਮਿਲ ਗਿਆ, ਪਰ ਪਿੱਛੋਂ ਅਸਲੀ ਦੋਸ਼ੀਆਂ ਦਾ ਪਤਾ ਲੱਗ ਗਿਆ ਤੇ ਨਿਹੰਗ ਸਿੰਘ ਛੁੱਟ ਗਏ। 16 ਜੁਲਾਈ, ਸੰਨ 1871 ਈਸਵੀ ਨੂੰ ਰਾਏਕੋਟ ਵਿੱਚ ਕੂਕਿਆਂ ਦੇ ਜੱਥੇ ਨੇ ਦੋ ਬੁੱਚੜ ਕਤਲ ਕਰ ਦਿੱਤੇ ਤੇ ਅੱਠ ਫੱਟੜ। ਇਸ ਦੋਸ਼ ਵਿੱਚ ਭੀ ਦੋਸ਼ੀ ਕੂਕਿਆਂ ਨੂੰ ਫਾਂਸੀ ਦੀਆਂ ਸਜ਼ਾਵਾਂ ਹੋਈਆਂ। 15 ਜਨਵਰੀ, ਸੰਨ 1872 ਈਸਵੀ ਨੂੰ ਕੂਕਿਆਂ ਦੇ ਇੱਕ ਜੱਥੇ ਨੇ ਮਲੇਰਕੋਟਲੇ ਉੱਤੇ ਹੱਲਾ ਬੋਲ ਦਿੱਤਾ, ਤੇ ਉੱਥੋਂ ਸਰਕਾਰੀ ਅਸਲਾ-ਖ਼ਾਨੇ ਵਿੱਚੋਂ ਹਥਿਆਰ ਲੈਣ ਦਾ ਨਿਸਫਲ ਜਤਨ ਕੀਤਾ। ਇਹ ਜੱਥਾ ਦੂਜੇ ਦਿਨ ਹੀ ਗ੍ਰਿਫ਼ਤਾਰ ਕਰ ਲਿਆ ਗਿਆ ਜਿਸ ਨੂੰ ਕਿ ਲੁਧਿਆਣੇ ਦੇ ਡਿਪਟੀ ਕਮਿਸ਼ਨਰ, ਮਿਸਟਰ ਕਾਵਲ ਨੇ 17 ਜਨਵਰੀ, ਸੰਨ 1872 ਨੂੰ, ਬਿਨਾਂ ਕਿਸੇ ਕਾਨੂੰਨ ਵਿਚਾਰਨ ਦੇ ਤੋਪਾਂ ਮੂਹਰੇ ਬੰਨ੍ਹ ਕੇ ਉਡਾ ਦਿੱਤਾ। 18 ਜਨਵਰੀ, ਸੰਨ 1872 ਨੂੰ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਕੁਛ ਸੂਬਿਆਂ ਨੂੰ ਗ੍ਰਿਫ਼ਤਾਰ ਕਰਕੇ, ਪੰਜਾਬੋਂ ਬਾਹਰ ਜਲਾਵਤਨ ਕਰ ਦਿੱਤਾ ਗਿਆ ਤੇ ਬਾਬਾ ਰਾਮ ਸਿੰਘ ਆਪਣੇ ਸੂਬਿਆਂ ਸਮੇਤ ਅਲਾਹਾਬਾਦ ਦੇ ਕਿਲ੍ਹੇ ਵਿੱਚ ਕੈਦ ਕਰ ਦਿੱਤੇ ਗਏ। 19 ਜਨਵਰੀ, ਸੰਨ 1872 ਨੂੰ ਭੈਣੀ ਵਿੱਚ ਬਾਬਾ ਜੀ ਦੇ ਡੇਰੇ ਦੀ ਤਲਾਸ਼ੀ ਲਈ ਗਈ ਤੇ ਬਾਬਾ ਜੀ ਦੇ ਬਿਰਧ ਪਿਤਾ, ਉਹਨਾਂ ਦੇ ਛੋਟੇ ਭਰਾ ਬੁਧ ਸਿੰਘ ਤੇ ਇੱਕ ਦੋ ਹੋਰ ਆਦਮੀਆਂ ਤੋਂ ਬਿਨਾਂ ਸਭ ਨੂੰ ਭੈਣੀ ਵਿੱਚੋਂ ਕੱਢ ਦਿੱਤਾ ਗਿਆ ਤੇ ਡੇਰੇ ਅੱਗੇ ਪੁਲਸ ਦੀ ਚੌਕੀ ਬਿਠਾ ਦਿੱਤੀ ਗਈ, ਜੋ ਸੰਨ 1925 ਤੱਕ ਕਾਇਮ ਰਹੀ।

17 ਜਨਵਰੀ, ਸੰਨ 1872 ਈਸਵੀ ਨੂੰ ਬਾਬਾ ਰਾਮ ਸਿੰਘ ਆਪਣੇ ਚਾਰ ਸੂਬਿਆਂ ਸਮੇਤ ਅਲਾਹਾਬਾਦ ਦੇ ਕਿਲ੍ਹੇ ਵਿੱਚ ਕੈਦ ਕੀਤੇ ਗਏ ਤੇ ਅਪ੍ਰੈਲ, ਸੰਨ 1872 ਵਿੱਚ ਬਾਬਾ ਰਾਮ ਸਿੰਘ ਨੂੰ ਬਰ੍ਹਮਾ (ਰੰਗੂਨ) ਵਿੱਚ, ਸਾਰੀ ਉਮਰ ਲਈ ਜਲਾਵਤਨ ਕਰ ਦਿੱਤਾ ਤੇ ਉਹਨਾਂ ਦੇ ਸਾਥੀਆਂ ਨੂੰ ਚਿਨਾਰ ਦੇ ਕਿਲ੍ਹੇ, ਮੋਗਮਈ ਤੇ ਕਾਲੇ ਪਾਣੀ ਕੈਦ ਕਰ ਦਿੱਤਾ। ਜਿਸ ਬੰਗਲੇ ਵਿੱਚ ਆਖ਼ਰੀ ਮੁਗ਼ਲ ਸ਼ਹਿਨਸ਼ਾਹ ਬਹਾਦੁਰ ਸ਼ਾਹ ਨਜ਼ਰਬੰਦ ਰਿਹਾ ਸੀ, ਉਸੇ ਬੰਗਲੇ ਵਿੱਚ ਬਾਬਾ ਰਾਮ ਸਿੰਘ ਆਪਣੀ ਆਯੂ ਦੇ ਅੰਤਿਮ ਬਾਰ੍ਹਾਂ ਵਰ੍ਹੇ ਨਜ਼ਰਬੰਦ ਰਹੇ। ਇਹਨਾਂ ਦਿਨਾਂ ਵਿੱਚ ਬਾਬਾ ਜੀ ਦੇ ਸ਼ਰਧਾਲੂ ਬੜੀਆਂ ਔਕੜਾਂ ਕੱਟ ਕੇ ਉਹਨਾਂ ਦੇ ਦਰਸ਼ਨਾਂ ਨੂੰ ਰੰਗੂਨ ਜਾਂਦੇ ਰਹੇ ਤੇ ਉੱਥੋਂ ਉਹਨਾਂ ਦੇ ਸੁਨੇਹੇ ਪੱਤਰ ਵੀ ਪੰਜਾਬ ਵਾਸੀਆਂ ਦੇ ਨਾਮ ਲਿਆਉਂਦੇ ਰਹੇ। ਉਨ੍ਹਾਂ ਸੁਨੇਹੇ ਪੱਤਰਾਂ ਨੂੰ ਜਿਨ੍ਹਾਂ ਨੂੰ ਕਿ ਬਾਬਾ ਜੀ ਆਪਣੀ ਨਿਮਰਤਾ ਦੇ ਕਾਰਨ ਸਿੰਘਾਂ ਵੱਲ ਅਰਦਾਸਾਂ ਕਹਿੰਦੇ ਸਨ, ਵਾਚਣ ਤੋਂ ਪਤਾ ਲੱਗਦਾ ਹੈ ਜੁ ਆਪ ਇਸ ਜਲਾਵਤਨੀ ਦੇ ਸਮੇਂ ਵਿੱਚ ਬੜੀਆਂ ਚੜ੍ਹਦੀਆਂ ਕਲਾਂ ਵਿੱਚ ਰਹੇ ਤੇ ਆਪਣਾ ਸਾਰਾ ਜਾਗਰਿਤ ਸਮਾਂ ਵਾਹਿਗੁਰੂ ਅਕਾਲ

ਪੁਰਖ ਦੇ ਭਜਨ ਤੇ ਗੁਰਬਾਣੀ ਦੇ ਵਿਚਾਰ ਕਰਨ 'ਤੇ ਖ਼ਰਚ ਕਰਦੇ ਰਹੇ। ਅੰਤ ਸਮੇਂ ਤਕ ਉਹਨਾਂ ਦੇ ਮਨ ਉੱਤੇ ਦੋ ਇੱਛਾਵਾਂ ਪ੍ਰਬਲ ਪ੍ਰਭਾਵ ਪਾਂਦੀਆਂ ਰਹੀਆਂ। ਇੱਕ, ਕਿ ਸਿੱਖ, ਪੰਜਾਬ ਵਾਸੀ ਤੇ ਹਿੰਦੀ, ਆਤਮਿਕ ਤੇ ਧਾਰਮਿਕ ਤੌਰ ਉੱਤੇ ਇਤਨੇ ਸੁੱਚੇ ਤੇ ਬੁਲੰਦ ਹੋ ਜਾਣ ਜਿਤਨੇ ਕਿ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪ੍ਰਾਣੀ ਮਾਤਰ ਸਭ ਸੰਸਾਰ ਦੇ ਮਨੁੱਖਾਂ ਨੂੰ ਕਰਨਾ ਲੋਚਦੇ ਸਨ। ਦੂਜੀ, ਕਿ ਭਾਰਤ ਵਰਸ਼ ਬਿਦੇਸ਼ੀ ਰਾਜ ਹੇਠੋਂ ਨਿਕਲ ਆਵੇ ਅਤੇ ਇਸ ਦੇਸ਼ ਵਿੱਚ ਸਵੈਰਾਜ ਸਥਾਪਿਤ ਹੋ ਜਾਵੇ। ਹੋਰ, ਈਸ਼ਵਰ ਸਿਮਰਨ ਨੂੰ ਜੀਵਨ ਦਾ ਤੱਤ ਤਾਂ ਉਹ ਸਦਾ ਹੀ ਮੰਨਦੇ ਤੇ ਪ੍ਰਚਾਰਦੇ ਰਹੇ ਸਨ ਤੇ ਇਸ ਉਪਦੇਸ਼ ਉੱਤੇ ਉਹ ਆਪ ਸਵਾਸ ਸਵਾਸ ਚੱਲਦੇ ਰਹੇ।

ਇਹ ਸੱਤਰਾਂ ਲਿਖਣ ਵਾਲੇ ਦੇ ਇੱਕ ਪਰਮ ਸਨੇਹੀ ਪੰਜਾਬ ਵਿੱਚ ਇੱਕ ਉੱਚ ਕੋਟੀ ਦੇ ਅਫ਼ਸਰ ਹਨ, ਜਿਨ੍ਹਾਂ ਦੀ ਮਾਤਾ ਜੀ ਦੀ ਅਵਸਥਾ ਇਸ ਵੇਲੇ (ਸੰਨ 1952) ਕੋਈ ਪਚਾਸੀਆਂ ਵਰ੍ਹਿਆਂ ਦੀ ਹੈ। ਉਹਨਾਂ ਨੇ ਦੱਸਿਆ ਹੈ ਜੋ ਜਿਸ ਵੇਲੇ ਕੋਈ ਪੰਦਰਾਂ ਵਰ੍ਹਿਆਂ ਦੀ ਆਯੂ ਵਿੱਚ ਜਦ ਉਹਨਾਂ ਦਾ ਵਿਆਹ ਉੜਮੁੜ ਟਾਂਡੇ, ਜ਼ਿਲ੍ਹਾ ਹੁਸ਼ਿਆਰਪੁਰ, ਵਿੱਚ ਇੱਕ ਖੱਤਰੀ ਘਰਾਣੇ ਵਿੱਚ ਹੋ ਗਿਆ, ਤਾਂ ਉਹਨਾਂ ਦੇ ਪਤੀ ਉਹਨਾਂ ਨੂੰ ਰੰਗੂਨ ਲੈ ਗਏ ਜਿੱਥੇ ਕਿ ਉਹ ਕਾਰੋਬਾਰ ਕਰਦੇ ਸਨ। ਉਹ ਕਹਿੰਦੇ ਹਨ ਕਿ ਉਨ੍ਹਾਂ ਦਿਨਾਂ ਵਿੱਚ ਬਾਬਾ ਰਾਮ ਸਿੰਘ ਜੀ ਰੰਗੂਨ ਵਿੱਚ ਹੀ ਨਜ਼ਰਬੰਦ ਸਨ, ਪਰ ਉਹਨਾਂ ਨੂੰ ਰੰਗੂਨ ਸ਼ਹਿਰ ਦੀ ਹੱਦ ਦੇ ਅੰਦਰ ਅੰਦਰ ਪਹਿਲਾਂ ਆਗਿਆ ਲੈ ਕੇ, ਗੋਰਾ ਸਿਪਾਹੀਆਂ ਦੀ ਗਾਰਦ ਹੇਠ, ਫਿਰਨ ਤੁਰਨ ਦੀ ਖੁੱਲ੍ਹ ਮਿਲੀ ਹੋਈ ਸੀ। ਇਸ ਮਾਤਾ ਜੀ ਦੇ ਪਤੀ ਬਾਬਾ ਰਾਮ ਰਾਏ ਜੀ ਦੀ ਗੱਦੀ ਦੇ ਸ਼ਰਧਾਲੂ ਸਿੱਖ ਮਤ ਉੱਤੇ ਭਰੋਸਾ ਰੱਖਣ ਵਾਲੇ ਸਨ। ਇਸ ਕਰਕੇ, ਬਾਬਾ ਰਾਮ ਸਿੰਘ ਜੀ ਬੁਧਵਾਰ ਦੇ ਬੁਧਵਾਰ ਇਨ੍ਹਾਂ ਦੇ ਘਰ ਪ੍ਰਸ਼ਾਦ ਛਕਣ ਆ ਜਾਂਦੇ ਸਨ। ਮਾਤਾ ਜੀ ਦੱਸਦੇ ਹਨ ਕਿ ਉਹ ਅਸ਼ਨਾਨ ਕਰ ਕੇ ਤੇ ਜਪੁਜੀ ਸਾਹਿਬ ਦਾ ਪਾਠ ਕਰ ਕੇ ਬਾਬਾ ਜੀ ਲਈ ਪ੍ਰਸ਼ਾਦ ਤਿਆਰ ਕਰਦੇ ਸਨ। ਮੂੰਗੀ ਦੀ ਦਾਲ, ਥੋਹੜੀ ਜਿਹੀ ਖੀਰ ਤੇ ਛੋਟੇ-ਛੋਟੇ ਦੋ ਫੁਲਕੇ, ਬਸ ਇਹ ਭੋਜਨ ਸੀ ਬਾਬਾ ਜੀ ਦਾ ਨਿਤਾਪ੍ਰਤਿ। ਇਨ੍ਹਾਂ ਸਤਰਾਂ ਦੇ ਲਿਖਾਰੀ ਦੀ ਪੁੱਛ ਉੱਤੇ ਮਾਤਾ ਜੀ ਨੇ ਦੱਸਿਆ ਜੁ ਬਾਬਾ ਜੀ ਦਾ ਦਾੜ੍ਹਾ ਚਿੱਟਾ ਦੁੱਧ ਤੇ ਸਰੀਰ ਪਤਲਾ ਤੇ ਸਿੱਧਾ ਸੀ।

ਉਨ੍ਹਾਂ ਦਾ ਚੇਹਰਾ ਇਤਨਾ ਤੇਜਮਈ ਸੀ ਕਿ ਉਨ੍ਹਾਂ ਦੇ ਸਾਹਮਣੇ ਝਾਕਿਆ ਨਹੀਂ ਸੀ ਜਾਂਦਾ। ਬੁਧਵਾਰ ਦੇ ਬੁਧਵਾਰ ਪ੍ਰਸ਼ਾਦ ਛਕਣ ਪਿੱਛੋਂ ਉਹ ਸਦਾ ਏਹੋ ਜਹੇ ਬਚਨ ਕਹਿਆ ਕਰਦੇ ਸਨ:

> "ਵਾਹਿਗੁਰੂ ਵਾਹਿਗੁਰੂ ਜਪੋ। ਜਨਮ ਸੰਵਰੇਗਾ। ਫ਼ਰੰਗੀਆਂ ਦਾ ਰਾਜ ਦੇਸ਼ ਉੱਤੋਂ ਮੁੱਕ ਜਾਵੇਗਾ। ਫੇਰ ਸਮਾਂ ਪਾ ਕੇ ਦੇਸ਼ ਉੱਤੇ ਧਰਮ ਦਾ ਰਾਜ ਹੋਵੇਗਾ ਤੇ ਦੇਸ਼ ਵਾਸੀ ਸੁਖੀ ਵੱਸਣਗੇ।" ਇਹ ਮਾਤਾ ਜੀ ਕਹਿੰਦੇ ਹਨ ਜੁ ਬਾਬਾ ਜੀ ਦਾ ਦੇਹਾਂਤ ਰੰਗੂਨ ਵਿੱਚ ਉਹਨਾਂ ਦੇ ਸਾਹਮਣੇ ਹੀ ਹੋਇਆ।

ਬਾਬਾ ਜੀ ਦਾ ਦੇਹਾਂਤ ਸੰਨ 1885 ਵਿੱਚ ਹੋਇਆ, ਅੰਗਰੇਜ਼ ਸਰਕਾਰ ਦੀਆਂ ਰਿਪੋਰਟਾਂ ਤੋਂ ਪ੍ਰਗਟ ਹੁੰਦਾ ਹੈ।

•

# ਮੀਰਾ

ਮੀਰਾ ਬਾਈ ਦਾ ਨਾਮ ਸਾਡੇ ਦੇਸ਼ ਵਿੱਚ ਕੌਣ ਨਹੀਂ ਜਾਣਦਾ ? ਰਾਜ ਘਰਾਣੇ ਦੀ ਪੁੱਤਰੀ, ਰਾਜ ਘਰਾਣੇ ਦੀ ਨੂੰਹ ਤੇ ਰਾਣੀ, ਕ੍ਰਿਸ਼ਨ ਭਗਤੀ ਦਾ ਜਗਤ ਪ੍ਰਸਿੱਧ ਤੇ ਨਿਰਮੋਲ ਚਾਨਣ-ਮੁਨਾਰਾ ਤੇ ਹਿੰਦੀ ਬੋਲੀ ਦੀ ਮਹਾਨ ਕਾਵਿਤ੍ਰੀ, ਮੀਰਾ ਬਾਈ ਦੇ ਭਜਨ, ਸਾਰੇ ਹਿੰਦੁਸਤਾਨ ਵਿੱਚ ਜਿੱਥੇ ਜਿੱਥੇ ਹਿੰਦੀ ਭਾਸ਼ਾ ਬੋਲੀ ਜਾਂ ਸਮਝੀ ਜਾਂਦੀ ਹੈ, ਮੰਦਰਾਂ ਵਿੱਚ, ਥੀਏਟਰਾਂ ਵਿੱਚ, ਨਗਰ ਨਗਰ, ਡਗਰ ਡਗਰ, ਗਲੀ ਮੁਹੱਲੇ, ਸਭ ਥਾਂ ਸ਼ਰਧਾ ਤੇ ਪ੍ਰੇਮ ਨਾਲ ਪੜ੍ਹੇ ਤੇ ਗਾਏ ਜਾਂਦੇ ਹਨ। ਹਿੰਦੀ ਦੇ ਅੱਠ ਪ੍ਰਮਾਣੀਕ ਕਵੀ, ਜਿਨ੍ਹਾਂ ਨੂੰ ਅਸ਼ਟਛਾਪ ਕਹਿੰਦੇ ਹਨ, ਵਿੱਚੋਂ ਮੀਰਾ ਇੱਕ ਗਿਣੀ ਜਾਂਦੀ ਹੈ। ਉਸ ਦੀ ਕਵਿਤਾ ਦੀ ਬੋਧ-ਸ਼ਕਤੀ, ਉਸ ਦੇ ਖ਼ਿਆਲਾਂ ਦੀ ਸੋਜ਼, ਉਸ ਦੀ ਸੁਛਮਈ ਕਾਵਿ-ਸ਼ੈਲੀ ਦੀ ਨਿਰਮਲਤਾ ਤੇ ਉਸ ਦੀ ਬੋਲੀ ਦੀ ਸਫਲਤਾ, ਤੇ ਸਭ ਤੋਂ ਵਧੀਕ ਉਸ ਦੇ ਭਗਤੀ ਪੂਰਤ ਹਿਰਦੇ ਦੀ ਪਵਿੱਤ੍ਰਤਾ, ਮੀਰਾ ਨੂੰ ਸੰਸਾਰ ਭਰ ਦੇ ਮਹਾਨ ਕਵੀਆਂ ਦੀ ਸ਼੍ਰੇਣੀ ਵਿੱਚ ਲੈ ਜਾਂਦੇ ਹਨ। ਜਦੋਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਧੀ ਤਾਂ, ਰਵਾਇਤ ਹੈ, ਕਿ ਉਸ ਦੀ ਇੱਕ ਕੱਚੀ ਸੰਚੀ ਵਿੱਚ ਇੱਕ ਮੀਰਾ ਦਾ ਭਜਨ ਵੀ ਸ਼ਾਮਿਲ ਕੀਤਾ, ਜਿਸ ਦੇ ਬੋਲ ਹਨ:

ਮੇਰਾ ਮਨ ਬੇਧਿਓ ਮਾਈ ਰੀ ਕਵਲ ਨੈਣ।

ਮੀਰਾ ਦੀ ਬੋਲੀ ਦੇ ਜਾਦੂ ਤੇ ਉਸ ਦੀ ਭਗਤੀ-ਰਸ ਲੀਨ ਆਤਮਾ ਦੀ ਪਵਿੱਤ੍ਰਤਾ 'ਤੇ ਮੋਹਿਤ ਹੋ ਕੇ ਗੁਰੂ ਅਰਜਨ ਦੇਵ ਜੀ ਦੇ ਮਹਾਂਕਵੀ ਮਨ ਨੇ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੀ ਇੱਕ ਕੱਚੀ ਸੰਚੀ ਵਿੱਚ ਲਿਖ ਲਿਆ, ਪਰ ਪੱਕੀਆਂ ਸੰਚੀਆਂ ਲਿਖੇ ਜਾਣ ਤੋਂ ਪਹਿਲਾਂ ਇਸ ਉੱਤੇ "ਹੜਤਾਲ" ਫੇਰ ਦਿੱਤੀ ਤੇ ਬਚਨ ਕੀਤਾ: "ਮੀਰਾ ਬੜੀ ਉੱਚ ਕੋਟੀ ਦੀ ਭਗਤ ਹੈ, ਤੇ ਬੜੀ ਉੱਚ ਅਵਸਥਾ ਵਿੱਚ ਵਿਚਰਨ ਵਾਲੀ ਕਵੀ। ਪਰ ਇਸ ਜਨਮ ਵਿੱਚ ਅਵਤਾਰਵਾਦ ਦੇ ਸਰਗੁਣ ਮੰਡਲਾਂ ਵਿੱਚ ਹੀ ਵਿਚਰਦੀ ਰਹੀ। ਕਿਸੇ ਕਾਲ ਫਿਰ ਨਿਰਗੁਣ ਅਕਾਲ ਪੁਰਖ ਦੇ ਸਚਖੰਡ ਦੀ ਛੋਹ ਪ੍ਰਾਪਤ ਕਰ ਕੇ, ਸੰਸਾਰ ਵਿੱਚ ਮੁੜ ਕਾਵਿ ਸੰਗੀਤ ਦਾ ਰੰਗ ਬੰਨ੍ਹੇਗੀ ਤੇ ਸਿੱਖੀ ਮੰਡਲ ਦੇ ਅਕਾਸ਼ ਵਿੱਚ ਚੰਦ੍ਰਮਾ ਵਤ ਤੇਜ ਪ੍ਰਾਪਤ ਕਰੇਗੀ। ਉਹ ਸਮਾਂ ਅਜੇ ਆਉਣ ਵਾਲਾ ਹੈ।" ਇਉਂ ਬਚਨ ਕੀਤੇ ਤੇ ਮੀਰਾ ਦਾ ਇਹ ਭਜਨ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿੱਚ ਸ਼ਾਮਿਲ ਨਾ ਕੀਤਾ। ਜਦੋਂ ਗੁਰੂ ਗ੍ਰੰਥ ਸਾਹਿਬ ਦੀਆਂ ਪੱਕੀਆਂ ਸੰਚੀਆਂ ਦੀ ਲਾਹੌਰੋਂ ਜਿਲਦ ਬਨ੍ਹਾਉਣ ਲਈ ਗੁਰੂ ਸਾਹਿਬ ਨੇ ਮਾਂਗਟ ਦੇ ਵਸਨੀਕ, ਭਾਈ ਬੰਨੋ ਨੂੰ ਆਗਿਆ ਕੀਤੀ ਤਾਂ ਰਾਹ ਵਿੱਚ ਭਾਈ ਬੰਨੋ ਨੇ ਇਨ੍ਹਾਂ ਸੰਚੀਆਂ ਦਾ ਉਤਾਰਾ

ਕਰਵਾ ਲਿਆ। ਭਾਈ ਬੰਨੋ ਨੇ ਗੁਰੂ ਅਰਜਨ ਦੇਵ ਜੀ ਦੇ ਪ੍ਰਸੰਸਾ ਪੂਰਵਕ ਵਾਕ ਮੀਰਾ ਬਾਈ ਸੰਬੰਧੀ ਕਹੇ ਹੋਏ ਸੁਣੇ ਸਨ। ਆਪਣੇ ਉਤਾਰੇ ਵਿੱਚ ਉਸ ਨੇ ਮੀਰਾ ਦਾ ਸ਼ਬਦ : "ਮੇਰਾ ਮਨ ਬੇਧਿਓ ਮਾਈ ਰੀ ਕੰਵਲ ਨੈਣ" ਵੀ ਲਿਖਵਾ ਲਿਆ। ਇਸ ਉਤਾਰੇ ਦੀ ਜਿਲਦ ਵਿੱਚ, ਜੋ ਕਿ ਭਾਈ ਬੰਨੋ ਵਾਲੀ ਬੀੜ ਕਰਕੇ ਪ੍ਰਸਿੱਧ ਹੈ, ਇਹ ਸ਼ਬਦ ਅੱਜ ਵੀ ਬਾਕੀ ਗੁਰਬਾਣੀ ਦੇ ਨਾਲ ਹੀ ਮੌਜੂਦ ਹੈ। ਸੰਸਾਰ ਭਰ ਦੀ ਹੋਰ ਕਿਸੇ ਪੂਜਯ ਧਰਮ ਪੁਸਤਕ ਵਿੱਚ ਕਿਸੇ ਇਸਤ੍ਰੀ ਦੀ ਬਾਣੀ ਨੂੰ ਚੜ੍ਹਾਉਣ ਦਾ ਕਦੇ ਸੰਕਲਪ ਨਹੀਂ ਕੀਤਾ ਗਿਆ।

ਮੀਰਾ ਬਾਈ ਮਰਹੱਟਾ ਰਾਜ ਘਰਾਣੇ ਦੇ ਰਾਜਪੂਤ ਰਾਣਾ ਰਤਨ ਸਿੰਘ ਰਾਠੌਰ ਦੀ ਪੁੱਤਰੀ ਸੀ। ਮੀਰਾ ਬਾਈ ਦਾ ਜਨਮ ਸੰਨ 1504 ਈਸਵੀ ਦਾ ਮੰਨਦੇ ਹਨ। ਇਸ ਦੀ ਮੰਗਣੀ ਪ੍ਰਸਿੱਧ ਰਾਣਾ ਸਾਂਗਾ ਦੇ ਰਾਜਕੁਮਾਰ, ਕੰਵਰ ਭੋਜ ਰਾਜ, ਨਾਲ ਹੋਈ ਤੇ ਵਿਆਹ ਸੰਨ 1516 ਈਸਵੀ ਵਿੱਚ ਹੋਇਆ। ਮੀਰਾ ਬਾਈ ਅਜੇ ਚੌਹ ਵਰ੍ਹਿਆਂ ਦੀ ਹੀ ਸੀ ਕਿ ਉਸ ਦੀਆਂ ਧਾਰਮਿਕ ਬਿਰਤੀਆਂ ਉਜਾਗਰ ਹੋ ਉੱਠੀਆਂ। ਮੀਰਾ ਬਾਈ ਦੀ ਮਾਤਾ ਬੜੀ ਭਗਤੀ ਸ਼ਰਧਾ ਵਾਲੀ ਤੇ ਸਾਤਵਕ ਸੁਭਾਅ ਦੀ ਸੀ। ਉਸ ਦੇ ਸੰਸਕਾਰਾਂ ਦਾ ਮੀਰਾ ਦੀ ਆਤਮਾ ਉੱਤੇ ਪ੍ਰਭਾਵ ਅਵੱਸ਼ ਪਿਆ ਹੋਵੇਗਾ। ਇੱਕ ਦਿਨ ਦੀ ਗੱਲ ਹੈ ਕਿ ਮੀਰਾ ਦੇ ਪਿਤਾ ਦੇ ਰਾਜ-ਮਹਿਲ ਅੱਗੋਂ ਦੀ ਇੱਕ ਜੰਞ ਲੰਘ ਰਹੀ ਸੀ। ਰਾਜ ਮਹਿਲ ਦੀਆਂ ਹੋਰ ਦਾਸ ਦਾਸੀਆਂ ਨਾਲ ਮੀਰਾ ਵੀ ਝਰੋਖੇ ਵਿੱਚ ਖੜੀ ਜੰਞ ਦੇਖ ਰਹੀ ਸੀ। ਇੱਕ ਟਹਿਲਣ ਕੋਲੋਂ ਪੁਛਿਓਨੇ : "ਏਹ ਲੋਕ ਕੀ ਕਰਦੇ ਹਨ?" ਟਹਿਲਣ ਨੇ ਉੱਤਰ ਦਿੱਤਾ, "ਰਾਜਕੁਮਾਰੀ, ਇਹ ਲਾੜਾ ਲਾੜੀ ਨੂੰ ਵਿਆਹੁਣ ਚਲਿਆ ਹੈ।" ਜਦੋਂ ਅੰਦਰ ਮਹਿਲਾਂ ਵਿੱਚ ਮੁੜੀ ਤਾਂ ਉਸ ਦੀ ਮਾਤਾ ਅਜੇ ਪੂਜਾ-ਅਸਥਾਨ ਉੱਤੇ ਕ੍ਰਿਸ਼ਨ ਦੀ ਮੂਰਤੀ ਦੀ ਪੂਜਾ ਕਰ ਰਹੀ ਸੀ। ਜਦੋਂ ਉਸ ਦੀ ਮਾਤਾ ਪੂਜਾ ਸਮਾਪਤ ਕਰ ਚੁੱਕੀ ਤਾਂ ਬਾਲੀ ਮੀਰਾ ਨੇ ਪੁਛਿਆ : "ਮਾਂ, ਜਦੋਂ ਮੈਂ ਲਾੜੀ ਬਣਾਂਗੀ, ਤਾਂ ਮੇਰਾ ਲਾੜਾ ਕੌਣ ਹੋਵੇਗਾ।" ਮਾਤਾ ਨੇ ਸ਼੍ਰੀ ਕ੍ਰਿਸ਼ਨ ਦੀ ਮੂਰਤੀ ਵੱਲ ਇਸ਼ਾਰਾ ਕੀਤਾ। ਮੀਰਾ ਨੇ ਕ੍ਰਿਸ਼ਨ ਦੀ ਪ੍ਰਤਿਮਾ ਵੱਲ ਤੱਕਿਆ ਤੇ ਕੋਈ ਜਨਮ ਜਨਮਾਂਤਰਾਂ ਦੀ ਸ਼ਰਧਾ ਭਗਤੀ, ਮੀਰਾ ਦੀ ਆਤਮਾ ਵਿੱਚ ਸੰਚਤ ਹੋਈ ਹੋਈ, ਉਗਮ ਪਈ। ਮੀਰਾ ਨੇ ਝੱਟ ਪੱਟ ਘੁੰਡ ਕੱਢ ਲਿਆ, ਜਿਵੇਂ ਕਿ ਨਵੀਂ ਵਿਆਹੀ ਕੁੜੀ ਆਪਣੇ ਪਤੀ ਨੂੰ ਦੇਖ ਕੇ ਕੱਢਦੀ ਹੈ। ਉਸ ਦਿਨ ਤੋਂ ਲੈ ਕੇ ਮੀਰਾ ਕ੍ਰਿਸ਼ਨ ਦੀ ਮੂਰਤੀ ਨੂੰ ਪਤੀ ਭਾਵ ਨਾਲ ਪੂਜਣ ਲੱਗੀ ਤੇ ਬਿਨਾਂ ਕਿਸੇ ਲੱਜਾ ਦੇ ਸਭ ਨੂੰ ਕਹੇ : "ਕ੍ਰਿਸ਼ਨ ਮੇਰਾ ਪਤੀ ਹੈ, ਮੈਂ ਉਸ ਦੀ ਵਹੁਟੀ ਹਾਂ।" ਜਦੋਂ ਮੀਰਾ ਦਾ ਵਿਆਹ ਹੋਇਆ ਤਾਂ ਮੀਰਾ ਦਾ ਰਾਜ ਪਤੀ ਬੜੇ ਠਾਠ ਨਾਲ ਮੀਰਾ ਦੇ ਪਿਤਾ ਦੇ ਮਹਿਲਾਂ ਵਿੱਚ ਆਇਆ, ਪਰ ਜਿਵੇਂ ਕਿ ਰਾਜਪੂਤ ਰਾਜ ਘਰਾਣਿਆਂ ਵਿੱਚ ਰਿਵਾਜ ਸੀ, ਮੀਰਾ ਨੇ ਆਪਣੇ ਪਤੀ ਦੀਆਂ ਤਿੰਨ ਪਰਿਕਰਮਾ ਨਾ ਕੀਤੀਆਂ ਤੇ ਨਾ ਹੀ ਉਸ ਦੀ ਆਰਤੀ ਉਤਾਰੀ, ਸਗੋਂ ਆਪਣੇ ਪਤੀ ਵੱਲ ਕੋਈ ਧਿਆਨ ਹੀ ਨਾ ਦਿੱਤਾ। ਜਿਸ ਵੇਲੇ ਮੀਰਾ ਨੂੰ ਸਹੁਰੀਂ ਤੋਰਨ ਲੱਗੇ ਤਾਂ ਮੀਰਾ ਨੇ ਉਸੇ ਕ੍ਰਿਸ਼ਨ ਦੀ ਮੂਰਤੀ ਨੂੰ, ਜਿਸ ਦੀ ਕਿ ਮੀਰਾ ਦੀ ਮਾਤਾ ਪੂਜਾ ਕਰਦੀ ਹੁੰਦੀ ਸੀ, ਨਾਲ ਲੈ ਜਾਣ ਉੱਤੇ

ਜ਼ਿੱਦ ਕੀਤੀ ਅਤੇ ਸਭ ਨੂੰ ਸੁਣਾ ਕੇ ਆਖਿਆ ਕਿ ਕ੍ਰਿਸ਼ਨ ਦੀ ਉਸ ਪ੍ਰਤਿਮਾ ਤੋਂ ਜੁਦਾ ਹੋ ਕੇ ਉਸ ਲਈ ਜੀਉਣਾ ਕਠਿਨ ਹੋਵੇਗਾ। ਇਸ ਦੇ ਮਾਪੇ ਮੀਰਾ ਦੀ ਬਿਨਤੀ ਮੰਨ ਗਏ ਤੇ ਉਹ ਕ੍ਰਿਸ਼ਨ ਦੀ ਮੂਰਤੀ ਮੀਰਾ ਨੂੰ ਦਾਜ ਵਿੱਚ ਦੇ ਦਿੱਤੀ।

ਜਦੋਂ ਮੀਰਾ ਆਪਣੇ ਸਹੁਰੀਂ ਮੇਵਾੜ ਪੁੱਜੀ, ਤੇ ਉਸ ਦੇ ਸੱਸ ਸਹੁਰੇ, ਮਹਾਰਾਣੀ ਤੇ ਮਹਾਰਾਜਾ ਮੇਵਾੜ ਨੇ ਮੀਰਾ ਨੂੰ ਰਾਜਪੂਤ ਹਿੰਦੂਆਂ ਦੇ ਧਾਰਮਿਕ ਰਿਵਾਜ ਅਨੁਸਾਰ ਦੁਰਗਾ ਦੀ ਪੂਜਾ ਕਰਨ ਲਈ ਕਿਹਾ ਤਾਂ ਮੀਰਾ ਨੇ ਉੱਕਾ ਨਾਂਹ ਕਰ ਦਿੱਤੀ ਤੇ ਉੱਤਰ ਦਿੱਤਾ: "ਮੈਂ ਕ੍ਰਿਸ਼ਨ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਕਰਾਂਗੀ।" ਮੀਰਾ ਨੂੰ ਸਮਝਾਉਣ ਵਾਲੀਆਂ ਨੇ ਸਮਝਾਇਆ ਕਿ ਇਹ ਕੁਲ-ਰੀਤ ਤੇ ਧਾਰਮਿਕ ਰੀਤ ਕਰਨੀ ਹੀ ਉਚਿਤ ਹੈ, ਤਾਂ ਮੀਰਾ ਨੇ ਭਜਨ ਉਚਾਰਿਆ:

ਮੇਰੇ ਤੋ ਗਿਰਧਰ ਗੋਪਾਲ, ਦੂਸਰਾ ਨਾ ਕੋਈ।
ਜਾਕੇ ਸਿਰ ਮੋਰ ਮੁਕਟ, ਮੇਰੋ ਪਤੀ ਸੋਈ।
ਤਾਤ, ਮਾਤ, ਭ੍ਰਾਤ, ਬੰਧੂ, ਅਪਨਾ ਨਹੀਂ ਕੋਈ।
ਛੋਡ ਦਈ ਕੁਲ ਕੀ ਕਾਣ, ਕਿਆ ਕਰੇਗਾ ਕੋਈ।
ਸੰਤਨ ਢਿਗ ਬੈਠ ਬੈਠ, ਲੋਕ ਲਾਜ ਖੋਈ।
ਆਂਸੂਅਨ ਜਲ ਸੀਂਚ ਸੀਂਚ ਪ੍ਰੇਮ ਬੇਲ ਬੋਈ।
ਅਬ ਤੋ ਬੇਲ ਫੈਲ ਗਈ, ਅਨੰਦ ਫਲ ਹੋਈ।
ਆਈ ਮੈਂ ਭਗਤੀ ਕਾਨ, ਜਗਤ ਦੇਖ ਮੋਹੀ।
ਦਾਸੀ ਮੀਰਾ ਗਿਰਧਰ ਪ੍ਰਭੂ, ਤਾਰੋ ਅਬ ਮੋਹੀ।

ਸਹੁਰੇ ਘਰ ਦੀਆਂ ਸੰਬੰਧਨਾਂ ਨੇ ਕਿਹਾ: "ਜਦੋਂ ਰੁਕਮਣੀ ਦਾ ਕ੍ਰਿਸ਼ਨ ਨਾਲ ਵਿਆਹ ਹੋਇਆ ਸੀ, ਤਾਂ ਰੁਕਮਣੀ ਨੇ ਕ੍ਰਿਸ਼ਨ ਦਾ ਪ੍ਰੇਮ ਪ੍ਰਾਪਤ ਕਰਨ ਲਈ ਦੁਰਗਾ ਦੀ ਪੂਜਾ ਕੀਤੀ ਸੀ। ਤੇ ਜਦੋਂ ਗੋਪੀਆਂ ਨੇ ਕ੍ਰਿਸ਼ਨ ਨੂੰ ਰੀਝਾਵਣਾ ਚਾਹਿਆ ਸੀ, ਤਾਂ ਉਦੋਂ ਵੀ ਦੁਰਗਾ ਦੀ ਪੂਜਾ ਹੀ ਕੀਤੀ ਸੀ।" ਮੀਰਾ ਨੇ ਉੱਤਰ ਦਿੱਤਾ: "ਮੈਂ ਤਾਂ ਪਤੀ ਪ੍ਰੇਮ ਪਾ ਲਿਆ ਹੈ ਤੇ ਕ੍ਰਿਸ਼ਨ ਮੇਰੇ ਉੱਤੇ ਰੀਝ ਚੁੱਕੇ ਹਨ। ਹੁਣ ਮੈਨੂੰ ਦੁਰਗਾ ਪੂਜਾ ਕਰਨ ਦੀ ਕੀ ਲੋੜ ਹੈ?" ਇਉਂ ਮੀਰਾ ਨੇ ਸਭ ਨੂੰ ਨਿਰੁੱਤਰ ਕਰ ਦਿੱਤਾ ਤੇ ਦੁਰਗਾ ਪੂਜਾ ਨਾ ਕੀਤੀ ਤੇ ਆਪਣੀ ਸ਼੍ਰੀ ਕ੍ਰਿਸ਼ਨ ਵਿੱਚ ਅਨਿਨ ਭਗਤੀ ਵਿੱਚ ਆਨਿ ਦੇਵ ਦੀ ਪੂਜਾ ਕਰ ਕੇ, ਵਿਘਨ ਨਹੀਂ ਪੈਣ ਦਿੱਤਾ।

ਮੀਰਾ ਦੇ ਸਹੁਰੇ ਘਰ ਵਿੱਚ ਮੀਰਾ ਦੀ ਇਸ ਜ਼ਿੱਦ ਦਾ ਬਹੁਤ ਬੁਰਾ ਮਨਾਇਆ ਗਿਆ ਤੇ ਮੀਰਾ ਨੂੰ ਰਾਜ ਮਹਿਲ ਦੀ ਇੱਕ ਕੋਠੜੀ ਵਿੱਚ ਬੰਦ ਕਰ ਦਿੱਤਾ ਗਿਆ। ਮੀਰਾ ਨੇ ਉਸ ਕੋਠੜੀ ਵਿੱਚ ਹੀ ਕ੍ਰਿਸ਼ਨ ਦੀ ਓਹੋ ਪ੍ਰਤਿਮਾ ਜੋ ਉਹ ਆਪਣੇ ਪੇਕਿਆਂ ਤੋਂ ਦਾਜ ਵਿੱਚ ਲਿਆਈ ਸੀ, ਸਥਾਪਿਤ ਕਰ ਲਈ, ਤੇ ਉਸ ਮੂਰਤੀ ਦੀ ਪੂਜਾ-ਭਗਤੀ ਵਿੱਚ ਦਿਨ ਬਿਤਾਉਣ ਲੱਗੀ। ਰਾਜ ਘਰਾਣੇ ਦੀਆਂ ਸ਼ੁਭ ਚਿੰਤਕ ਦਾਸੀਆਂ ਤੇ ਮੀਰਾ ਦੀ ਨਣਦ ਨੇ ਮੀਰਾ ਨੂੰ ਬਹੁਤ ਸਮਝਾਇਆ ਕਿ ਉਹ ਆਪਣਾ ਹੱਠ ਤਿਆਗ ਕੇ, ਗ੍ਰਿਹਸਤ ਦਾ ਵਿਵਹਾਰਕ ਜੀਵਨ ਬਤੀਤ ਕਰੇ, ਪਰ ਮੀਰਾ ਦੀ ਰੁਚੀ ਦਿਨ ਰਾਤ ਕ੍ਰਿਸ਼ਨ-ਭਗਤੀ ਤੇ ਸਾਧਾਂ ਸੰਤਾਂ ਦੀ ਸੰਗਤ ਕਰਨ ਵਿੱਚ ਲੱਗੀ ਰਹੀ। ਦੂਰੋਂ ਦੂਰੋਂ

ਕ੍ਰਿਸ਼ਨ ਦੇ ਭਗਤ, ਸਾਧੂ ਸੰਤ, ਮੀਰਾ ਕੋਲ ਆਉਣ ਲੱਗੇ। ਮੀਰਾ ਦਿਨ ਰਾਤ ਉਨ੍ਹਾਂ ਨਾਲ ਰਲ ਕੇ ਭਜਨ ਗਾਉਂਦੀ, ਵਾਰਤਾਲਾਪ ਕਰਦੀ, ਸਾਧਾਂ ਸੰਤਾਂ ਦੇ ਭੰਡਾਰੇ ਕਰਦੀ ਤੇ ਉਨ੍ਹਾਂ ਦੀ ਸੇਵਾ ਵਿੱਚ ਸਮਾਂ ਬਿਤਾਉਂਦੀ। ਇਸ ਉੱਤੇ ਮੀਰਾ ਦਾ ਪਤੀ ਰਾਣਾ, ਮੀਰਾ ਦਾ ਸੱਸ-ਸਹੁਰਾ, ਤੇ ਬਾਕੀ ਸੰਬੰਧੀ ਹੋਰ ਵੀ ਚਿੜਦੇ ਤੇ ਮੀਰਾ ਨੂੰ ਮੰਦਾ ਚੰਗਾ ਆਖਦੇ, ਪਰ ਮੀਰਾ ਉੱਤੇ ਇਨ੍ਹਾਂ ਦੁਰਬਚਨਾਂ ਤੇ ਸਹੁਰਿਆਂ ਦੇ ਭੈੜੇ ਸਲੂਕ ਦਾ ਕੋਈ ਅਸਰ ਨਾ ਹੋਇਆ, ਸਗੋਂ ਉਹ ਆਪਣੀ ਕ੍ਰਿਸ਼ਨ-ਭਗਤੀ ਵਿੱਚ ਹੋਰ ਵੀ ਪ੍ਰਪੱਕ ਹੁੰਦੀ ਗਈ। ਅਤਿ ਕ੍ਰੋਧਵਾਨ ਹੋ ਕੇ, ਮੀਰਾ ਦੇ ਪਤੀ ਰਾਣਾ ਨੇ ਮੀਰਾ ਦੀ ਮਾਤਾ ਨੂੰ ਚਿਤੌੜ ਬੁਲਾ ਭੇਜਿਆ ਤੇ ਉਸ ਨੂੰ ਸਭ ਹਾਲ ਦੱਸ ਕੇ ਕਿਹਾ ਕਿ ਆਪਣੀ ਧੀ ਨੂੰ ਸਮਝਾਏ। ਜਦੋਂ ਇਹ ਜਤਨ ਵੀ ਅਸਫਲ ਰਹੇ ਤਾਂ ਮੀਰਾ ਦੇ ਪਤੀ ਨੇ ਕਿਹਾ ਕਿ ਕੁਲ-ਲਾਜ ਦੀ ਰੱਖਿਆ ਲਈ, ਮੀਰਾ ਦੀ ਮਾਤਾ ਮੀਰਾ ਨੂੰ ਆਪਣੇ ਹੱਥੀਂ ਜ਼ਹਿਰ ਘੋਲ ਕੇ ਪਿਲਾ ਦੇਵੇ। ਮੀਰਾ ਦੇ ਪਤੀ ਨੇ ਇੱਕ ਕੌਲੀ ਵਿੱਚ ਜ਼ਹਿਰ ਦਿੱਤਾ ਤੇ ਮੀਰਾ ਦੀ ਮਾਤਾ ਨੂੰ ਕਿਹਾ, ਜਾਓ, ਮੀਰਾ ਨੂੰ ਕਹੋ ਕਿ ਉਹ ਕੁਲ-ਦੇਵੀ ਦਾ ਚਰਨਾਮ੍ਰਿਤ ਹੈ, ਮੀਰਾ ਪੀ ਲਵੇ। ਮੀਰਾ ਦੀ ਮਾਤਾ ਜਦੋਂ ਕੌਲੀ ਜ਼ਹਿਰ ਦੀ ਮੀਰਾ ਨੂੰ ਚਰਨਾਮ੍ਰਿਤ ਕਹਿ ਕੇ ਪਿਲਾਉਣ ਲੱਗੀ ਤਾਂ ਉਸ ਦਾ ਮਾਤ੍ਰੀ-ਸਨੇਹ ਉੱਮਲ ਆਇਆ ਤੇ ਉਸ ਦੇ ਨੇਤਰਾਂ ਵਿੱਚੋਂ ਜਲ ਵਹਿਣ ਲੱਗ ਪਿਆ। ਮੀਰਾ ਸਭ ਬਿਰਤਾਂਤ ਸਮਝ ਗਈ ਤੇ ਆਪਣੀ ਮਾਤਾ ਨੂੰ ਕਿਹਾ, "ਜਨਣੀ, ਰੁਦਨ ਕਰਨਾ ਬੇ-ਅਰਥ ਹੈ। ਇਹ ਸ਼ਰੀਰ ਅਨਿੱਤ ਹੈ। ਕ੍ਰਿਸ਼ਨ-ਭਗਤੀ ਵਿੱਚ ਇਸ ਦਾ ਵਿਨਾਸ਼ ਹੋ ਜਾਵੇ ਤਾਂ ਧੰਨ ਭਾਗ। ਅਪੁੱਤ੍ਰ ਵਿਧਵਾ ਦੇ ਅਵਿਵਾਹਿਤ ਰਹਿਣ ਉੱਤੇ ਤੇ ਸੁਪਨ ਦੇ ਨਾਸ਼ ਹੋਣ ਦਾ ਸ਼ੋਕ ਕਾਹਦਾ? ਜਿਵੇਂ ਫੁੱਲ ਪੱਕ ਕੇ ਭੋਇੰ ਉੱਤੇ ਡਿੱਗ ਪੈਂਦਾ ਹੈ, ਏਵੇਂ ਮੈਂ ਕ੍ਰਿਸ਼ਨ ਦੇ ਚਰਨਾਂ ਵਿੱਚ ਸਮਾ ਰਹੀ ਹਾਂ। ਸਭ ਸੰਸਾਰ ਅਸੱਤ ਮਾਯਾ ਹੈ। ਇਸ ਲਈ, ਹੇ ਮਾਤਾ, ਰੁਦਨ ਨਾ ਕਰ। ਇਉਂ ਕਿਹਾ ਤੇ ਜ਼ਹਿਰ ਦੀ ਕੌਲੀ ਆਪਣੀ ਮਾਤਾ ਦੇ ਹੱਥੋਂ ਲੈ ਕੇ ਪੀ ਲਈ। ਫਿਰ ਕ੍ਰਿਸ਼ਨ ਦੀ ਮੂਰਤੀ ਅੱਗੇ ਧਿਆਨ ਸਥਿਤ ਹੋ ਕੇ ਬੇਨਤੀ ਕੀਤੀ: "ਹੇ ਪ੍ਰਭੂ, ਮੇਰੇ ਅੰਤਿਮ ਸਮੇਂ ਮੈਨੂੰ ਇਹ ਵਰਦਾਨ ਦਿਓ, ਕਿ ਮੇਰੇ ਮਰਨ ਤੋਂ ਪਿੱਛੋਂ ਤੇਰੀ ਭਗਤੀ ਦਾ ਪ੍ਰਚਾਰ ਬੰਦ ਨਾ ਹੋ ਜਾਵੇ।" ਗਤੀ ਈਸ਼ਵਰ ਦੀ ਐਸੀ ਹੋਈ ਕਿ ਵਿਸ਼ ਪੀਣ ਨਾਲ ਮੀਰਾ ਦੀ ਮ੍ਰਿਤੂ ਨਾ ਹੋਈ, ਸਗੋਂ ਉਸ ਦੇ ਮੂੰਹ ਦੀ ਲਾਲੀ ਵੱਧ ਗਈ। ਮੀਰਾ ਦੇ ਕਵੀ ਮਨ ਵਿੱਚੋਂ ਸੰਗੀਤ ਲਹਿਰ ਉੱਠੀ ਤੇ ਉਸ ਨੇ ਇਹ ਭਜਨ ਗਾਇਆ:

ਰਾਣਾ ਜੀ ਮੈਂ ਜ਼ਹਿਰ ਦੀਓ ਮੈਂ ਜਾਨੀ।
ਜੈਸੇ ਕੰਚਨ ਕਸੀਏ ਅਗਲ ਮੈਂ, ਹੋਤ ਹੈ ਬਾਰਾ ਬਾਨੀ।
ਲੋਕ ਲਾਜ ਕਲ ਕਾਣ ਜਗਤ ਕੀ, ਦਈ ਬਹਾਇ ਜਸ ਪਾਨੀ।
ਅਪਨੇ ਘਰ ਮੈਂ ਪਰਦਾ ਕਰਲੇ, ਮੈਂ ਅਬਲਾ ਬੌਰਾਨੀ।
ਤਰਕਸ਼ ਤੀਰ ਲਗਯੋ ਮੇਰੇ ਹਿਰਦੇ, ਗਰਕ ਗਯੋ ਸਨ ਕਾਨੀ।
ਮੀਰਾ ਪ੍ਰਭੂ ਕੇ ਆਗੇ ਨਾਚੀ, ਚਰਣ ਕਮਲ ਲਿਪਟਾਨੀ।
ਗਿਰਧਰ ਜੀ ਨੇ ਰਾਖ ਲਈ, ਮੈਂ ਦਾਸੀ ਆਪਣੀ ਜਾਨੀ।

ਮੀਰਾ ਦੇ ਪਤੀ ਰਾਣਾ ਨੂੰ ਇਹ ਲੱਜਾ ਖਾ ਰਹੀ ਸੀ ਕਿ ਉਸ ਦੀ ਪਤਨੀ ਸਾਧਾਂ

ਸੰਤਾਂ, ਗ਼ੈਰ ਮਰਦਾਂ ਨਾਲ ਖੁੱਲ੍ਹਾ ਮੇਲ-ਜੋਲ ਰੱਖਦੀ ਹੈ। ਰਾਣਾ ਦੇ ਭਰਮੀ ਮਨ ਵਿੱਚ ਇਹ ਈਰਖਾ ਵੀ ਪ੍ਰਜਵਲਤ ਹੋ ਉੱਠੀ ਸੀ ਜੁ ਕਿਤੇ ਉਸ ਦੀ ਪਤਨੀ ਕਿਸੇ ਹੋਰ ਮਰਦ ਨੂੰ ਹੀ ਪ੍ਰੇਮ ਨਾ ਕਰਦੀ ਹੋਵੇ। ਰਾਣਾ ਨੇ ਕੁਝ ਬਾਂਦੀਆਂ ਨੂੰ ਆਗਿਆ ਕੀਤੀ ਕਿ ਗੁਪਤ ਵਿਚਰ ਕੇ ਮੀਰਾ ਨਾਲ ਮਿਲਣ ਜੁਲਣ ਵਾਲੇ ਲੋਕਾਂ ਦਾ ਖ਼ਿਆਲ ਰੱਖਣ। ਇੱਕ ਦਿਨ ਇੱਕ ਬਾਂਦੀ ਨੇ ਰਾਣਾ ਨੂੰ ਸੂਹ ਦਿੱਤੀ ਕਿ ਮੀਰਾ ਨੇ ਆਪਣੇ ਕਮਰੇ ਦੇ ਅੰਦਰ ਦੇ ਪਟ ਭੇੜੇ ਹੋਏ ਹਨ ਤੇ ਅੰਦਰੋਂ ਉਸ ਦੇ ਕਿਸੇ ਮਰਦ ਨਾਲ ਗੱਲਾਂ ਕਰਨ ਦੀ ਆਵਾਜ਼ ਆ ਰਹੀ ਹੈ। ਰਾਣਾ ਝੱਟ ਉੱਥੇ ਪੁੱਜਾ ਤੇ ਧੱਕਾ ਮਾਰ ਕੇ ਮੀਰਾ ਦੇ ਕਮਰੇ ਦੇ ਪਟ ਖੋਹਲ ਦਿੱਤੇ। ਕੀ ਦੇਖਦਾ ਹੈ ਕਿ ਮੀਰਾ ਸ਼੍ਰੀ ਕ੍ਰਿਸ਼ਨ ਨਾਲ ਬੈਠੀ ਸ਼ਤਰੰਜ ਖੇਲ ਰਹੀ ਹੈ। ਕ੍ਰਿਸ਼ਨ ਜੀ ਆਪਣੇ ਸੱਜੇ ਹੱਥ ਨਾਲ ਇੱਕ ਮੋਹਰਾ ਚੁੱਕ ਕੇ ਅੱਗੇ ਰੱਖਣ ਹੀ ਲੱਗੇ ਸਨ ਕਿ ਰਾਣਾ ਨੇ ਕਮਰੇ ਦੇ ਪੱਟ ਖੋਹਲ ਸੁੱਟੇ। ਕ੍ਰਿਸ਼ਨ ਜੀ ਝਟਪਟ ਮੂਰਤੀ ਰੂਪ ਹੋ ਗਏ ਤੇ ਮੀਰਾ ਇਕੱਲੀ ਸ਼ਤਰੰਜ ਕੋਲ ਬੈਠੀ ਰਹਿ ਗਈ। ਰਾਣਾ ਅਚੰਭਤ ਰਹਿ ਗਿਆ ਤੇ ਮਨ ਵਿੱਚ ਸ਼ਰਮਿੰਦਾ ਹੋਇਆ। ਪਰ ਰਾਜ-ਮਦ, ਕੁਲ-ਅਭਿਮਾਨ, ਤੇ ਮਾਯਾ, ਉਸ ਉੱਤੇ ਪ੍ਰਬਲ ਸੀ। ਮੀਰਾ ਨੂੰ ਉਹ ਆਪਣੀ ਪਤਨੀ ਕਰਕੇ ਜਾਣਦਾ ਸੀ ਤੇ ਮੀਰਾ ਦੀ ਅਖੰਡ ਕ੍ਰਿਸ਼ਨ ਭਗਤੀ ਉੱਤੇ, ਅਤੇ ਮੀਰਾ ਦੇ ਆਏ ਗਏ ਸਾਧੂਆਂ ਸੰਤਾਂ ਨਾਲ ਖੁੱਲ੍ਹੇ ਮੇਲ-ਜੋਲ ਨੂੰ, ਆਪਣੀ ਹੇਠੀ ਸਮਝਦਾ ਸੀ ਤੇ ਇਉਂ ਮੀਰਾ ਨਾਲ ਚਿੜਦਾ ਸੀ।

ਸ਼੍ਰੀ ਕ੍ਰਿਸ਼ਨ ਦੀ ਉਹ ਮੂਰਤੀ, ਜਿਸ ਵਿੱਚੋਂ ਸ਼੍ਰੀ ਕ੍ਰਿਸ਼ਨ ਮੀਰਾ ਨਾਲ ਸ਼ਤਰੰਜ ਖੇਲਣ ਲਈ ਪ੍ਰਤੱਖ ਹੋਏ ਸਨ, ਉਹ ਹੁਣ ਵੀ ਪੁਰਾਤਨ ਚਿਤੌੜ ਵਿੱਚ ਮੀਰਾ ਦੀ ਯਾਦਗਾਰ ਵਿੱਚ ਸਥਾਪਿਤ ਹੋਏ ਇੱਕ ਮੰਦਰ ਵਿੱਚ ਰੱਖੀ ਹੋਈ ਹੈ ਤੇ ਅਨੇਕ ਯਾਤਰੀ ਹਰ ਸਾਲ ਉਸ ਦੇ ਦਰਸ਼ਨ ਕਰਨ ਜਾਂਦੇ ਹਨ।

ਇੱਕ ਵਾਰੀ ਦੀ ਕਥਾ ਹੈ ਕਿ ਹੋਲੀਆਂ ਦੇ ਦਿਨਾਂ ਵਿੱਚ ਰਾਜ ਮਹਿਲਾਂ ਦੀਆਂ ਸਜਨੀਆਂ ਤੇ ਦਾਸੀਆਂ ਨੇ ਮੀਰਾ ਨੂੰ ਹੋਲੀ ਖੇਲਣ ਲਈ ਕਿਹਾ। ਮੀਰਾ ਨੇ ਕਿਹਾ, ਹਾਂ, ਮੈਂ ਅੱਜ ਹੋਲੀ ਖੇਲਾਂਗੀ। ਪਰ ਨਿਸਚਿਤ ਸਮੇਂ ਤੇ ਅਸਥਾਨ ਉੱਤੇ ਮੀਰਾ ਨਾ ਪੁੱਜੀ। ਸਖੀਆਂ ਹੋਲੀ ਖੇਲ ਕੇ ਮੁੜੀਆਂ ਤਾਂ ਕੀ ਦੇਖਣ ਕਿ ਮੀਰਾ ਆਪਣੇ ਨਿਵਾਸ ਅਸਥਾਨ ਵਿੱਚ ਕ੍ਰਿਸ਼ਨ ਦੀ ਮੂਰਤੀ ਅੱਗੇ ਬੈਠੀ ਹੈ। ਉਸ ਦੇ ਬਸਤਰ ਕੇਸ ਗੁਲਾਲ ਨਾਲ ਭਰੇ ਹੋਏ ਨੁੱਚੜ ਰਹੇ ਹਨ ਤੇ ਸਾਰਾ ਕਮਰਾ ਉਥਲ ਪੁਥਲ ਹੋਇਆ ਪਿਆ ਹੈ। ਸਖੀਆਂ ਨੇ ਪੁੱਛਿਆ, "ਏਥੇ ਆ ਕੇ ਕੌਣ ਤੇਰੇ ਨਾਲ ਹੋਲੀ ਖੇਲਦਾ ਰਿਹਾ ਹੈ ?" ਉੱਤਰ ਵਿੱਚ ਮੀਰਾ ਨੇ ਆਪਣਾ ਦੋਤਾਰਾ ਉਠਾਇਆ ਤੇ ਭਜਨ ਗਾਇਆ :

**ਹੋਰੀ ਖੇਲਤ ਹੈ ਗਿਰਧਾਰੀ।**
**ਮੁਰਲੀ ਸੰਗ ਬਾਜਤ ਡਫ ਨਿਯਾਰੀ, ਸੰਗ ਯੁਵਤੀ ਬ੍ਰਜ ਨਾਰੀ।**
**ਚੰਦਨ ਕੇਸਰ ਛਿਰਕਤ ਮੋਹਨ, ਅਪਨੇ ਹਾਥ ਬਿਹਾਰੀ।**
**ਭਰ ਭਰ ਮੂਠ ਗੁਲਾਲ ਰੰਗ ਕੀ, ਦੇਤ ਸਭਨ ਪਰ ਡਾਰੀ।**
**ਛੈਲ ਛਬੀਲੇ ਨਵਲ ਕਾਨ੍ਹ ਸੰਗ, ਰਾਧਾ ਪ੍ਰੇਮ ਪਿਆਰੀ।**
**ਮੀਰਾ ਕੇ ਪ੍ਰਭੂ ਗਿਰਧਰ ਨਾਗਰ, ਮੋਹਨ ਲਾਲ ਬਿਹਾਰੀ।**

ਰਾਣਾ ਨੇ ਇੱਕ ਦਿਨ ਕਿਹਾ, "ਦੇਖ ਮੀਰਾ, ਲੋਕ ਬੜੀਆਂ ਗੱਲਾਂ ਬਣਾਉਂਦੇ ਹਨ। ਤੂੰ ਹਰ ਵੇਲੇ ਮੁਗਧ ਜਿਹੀ ਬਣੀ ਰਹਿੰਦੀ ਹੈਂ ਤੇ ਮੇਰੇ ਨਾਲ ਕਦੇ ਹੱਸਦੀ ਖੇਲਦੀ ਨਹੀਂ। ਹੋਰ ਕੁਝ ਨਹੀਂ ਤਾਂ ਸੰਸਾਰ ਦਾ ਮੂੰਹ ਰੱਖਣ ਲਈ ਹੀ ਮੇਰੇ ਨਾਲ ਹੱਸ ਖੇਡ ਲਿਆ ਕਰ।" ਮੀਰਾ ਨੇ ਦੋਤਾਰਾ ਫੜ ਕੇ ਭਜਨ ਗਾਂਵਿਆ:

ਰਾਣਾ ਜੀ, ਮੈਂ ਸਾਂਵਰੇ ਕੇ ਸੰਗ ਰਾਤੀ।
ਜਿਨ ਕੇ ਪੀਆ ਪਰਦੇਸ ਬਸਤ ਹੈਂ, ਲਿਖ ਲਿਖ ਭੇਜਤ ਪਾਤੀ।
ਮੋਰ ਪੀਆ ਮੇਰੇ ਹਿਰਦੇ ਬਸਤ ਹੈਂ, ਯਹ ਕਛੁ ਕਹੀ ਨਾ ਜਾਤੀ।
ਝੂਠ ਸੁਹਾਗ ਜਗਤ ਮਿਥਿਆ ਕਾ, ਹੋਇ ਹੋਇ ਮਿਟ ਜਾਤੀ।
ਮੈਂ ਬਰਿਉ ਅਬਿਨਾਸ਼ੀ ਪ੍ਰੀਤਮ, ਜਾਂਹਿ ਕਾਲ ਨਹਿੰ ਖਾਤੀ।
ਔਰ ਪਿਆਲਾ ਪੀ ਪੀ ਮਾਤੀ, ਮੈਂ ਬਿਨ ਪੀਏ ਮਾਤੀ।
ਐਸੇ ਪਿਆਲਾ ਪ੍ਰੇਮ ਹਰੀ ਕਾ, ਛਕੀ ਰਹੂੰ ਦਿਨ ਰਾਤੀ।
ਮੀਰਾ ਕੇ ਪ੍ਰਭੂ ਗਿਰਧਰ ਨਾਗਰ, ਖੋਹਲ ਮਿਲੀ ਤਹਿੰ ਛਾਤੀ।
ਕੋਈ ਖਰੀ ਕੋਈ ਬੁਰੀ ਕਹੇ, ਮੇਰੀ ਪ੍ਰੇਮ ਕੀ ਰੀਤ ਸੁਹਾਤੀ।

ਕਹਿੰਦੇ ਹਨ ਕਿ ਮੀਰਾ ਦੀ ਭਗਤੀ ਤੇ ਕ੍ਰਿਸ਼ਨ-ਭਗਤੀ ਦੀ ਸ਼ੋਭਾ ਦੂਰ ਦੂਰ ਦੇਸ਼ ਵਿੱਚ ਪਸਰ ਗਈ, ਤੇ ਅਕਬਰ ਸ਼ਹਿਨਸ਼ਾਹ, ਵੈਰਾਗੀ ਸਾਧੂ ਦਾ ਭੇਸ ਬਣਾ ਕੇ, ਅਤੇ ਰਾਜ-ਗਵੱਈਏ, ਤਾਨਸੈਨ ਨੂੰ ਨਾਲ ਲੈ ਕੇ ਮੀਰਾ ਦੇ ਦਰਸ਼ਨਾਂ ਨੂੰ ਚਿਤੌੜ ਆਇਆ। ਮੀਰਾ ਦੇ ਦਰਸ਼ਨ ਕੀਤੇ ਤੇ ਉਸ ਦੇ ਚਿਹਰੇ ਦੀ ਆਤਮਿਕ ਆਭਾ ਦੇਖੀ ਤਾਂ ਬੜਾ ਹਰਸ਼ਚਿੱਤ ਹੋਇਆ ਤੇ ਮਨ ਹੀ ਮਨ ਵਿੱਚ ਸ਼ੁਕਰਾਨਾ ਅੱਲ੍ਹਾ ਦਾ ਕੀਤਾ ਕਿ ਉਸ ਨੂੰ ਇਸ ਜਨਮ ਵਿੱਚ ਮੀਰਾ ਵਰਗੇ ਜ਼ਾਹਿਦ ਵਲੀ ਦੇ ਦਰਸ਼ਨ ਹੋਏ। ਆਪਣੀ ਝੋਲੀ ਵਿੱਚੋਂ ਇੱਕ ਬਹੁ-ਮੁੱਲੇ ਮੋਤੀਆਂ ਦੀ ਮਾਲਾ ਕੱਢੀ ਤੇ ਮੀਰਾ ਨੂੰ ਦਰਸ਼ਨ-ਭੇਟ ਕੀਤੀ। ਮੀਰਾ ਨੇ ਉੱਤਰ ਦਿੱਤਾ, "ਮੈਂ ਸਾਧੂ ਹਾਂ, ਮੋਤੀਆਂ ਦੀ ਲੜੀ ਮੇਰੇ ਕਿਸ ਕੰਮ ?" ਅਕਬਰ ਨੇ ਜੋ ਵੈਰਾਗੀ ਦੇ ਭੇਸ ਵਿੱਚ ਸੀ, ਕਿਹਾ, "ਜਮਨਾ ਵਿੱਚ ਅਸ਼ਨਾਨ ਕਰਨ ਸਮੇਂ ਇਹ ਮਾਲਾ ਸਾਡੇ ਹੱਥ ਆਈ ਹੈ। ਇਹ ਮਾਲਾ ਸ਼੍ਰੀ ਕ੍ਰਿਸ਼ਨ ਦੇ ਭਗਤਾਂ ਅਤੇ ਸ਼੍ਰੀ ਕ੍ਰਿਸ਼ਨ ਦੀ ਮੂਰਤੀ ਦੇ ਹੀ ਯੋਗ ਹੈ।" ਇਹ ਸੁਣ ਕੇ ਮੀਰਾ ਨੇ ਮਾਲਾ ਸਵੀਕਾਰ ਕਰ ਲਈ। ਰਾਣਾ ਨੇ ਜਦ ਅਜਿਹੀ ਬਹੁ-ਮੁੱਲੀ ਮਾਲਾ ਮੀਰਾ ਕੋਲ ਦੇਖੀ ਤਾਂ ਜੌਹਰੀਆਂ ਕੋਲੋਂ ਉਸ ਦਾ ਮੁੱਲ ਪਵਾਇਆ। ਪੁੱਛ-ਗਿੱਛ ਕਰਨ 'ਤੇ ਪਤਾ ਲੱਗਾ ਕਿ ਇਹ ਮਾਲਾ, ਅਜੇ ਥੋਹੜਾ ਸਮਾਂ ਹੀ ਹੋਇਆ, ਆਗਰੇ ਦੇ ਕਿਸੇ ਜੌਹਰੀ ਨੇ ਸ਼ਹਿਨਸ਼ਾਹ ਅਕਬਰ ਕੋਲ ਵੇਚੀ ਸੀ। ਇਹ ਗੱਲ ਵੀ ਪਤਾ ਲੱਗ ਗਈ ਜੁ ਇਹ ਮਾਲਾ ਮੀਰਾ ਨੂੰ ਦੇਣ ਵਾਲਾ ਆਪੂੰ ਸ਼ਹਿਨਸ਼ਾਹ ਅਕਬਰ, ਵੈਰਾਗੀ ਦੇ ਰੂਪ ਵਿੱਚ ਮੀਰਾ ਨੂੰ ਮਿਲ ਕੇ ਗਿਆ ਹੈ। ਰਾਣਾ ਨੇ ਇਸ ਗੱਲ ਨੂੰ ਚਿਤੌੜ ਦੇ ਰਾਜ ਘਰਾਣੇ ਦੀ ਗੌਰਵਤਾ ਉੱਤੇ ਭਾਰੀ ਸੱਟ ਸਮਝਿਆ ਤੇ ਨਿਸਚਾ ਕੀਤਾ ਜੁ ਮੀਰਾ ਦਾ ਮਰ ਜਾਣਾ ਹੀ ਉਚਿਤ ਹੈ। ਇਹ ਵਿਚਾਰ ਕੇ ਇੱਕ ਜ਼ਹਿਰੀ ਬਿਸੀਅਰ ਨਾਗ ਪਟਾਰੀ ਵਿੱਚ ਬੰਦ ਕਰ ਕੇ ਮੀਰਾ ਕੋਲ ਭੇਜਿਆ ਤਾਂ ਜੁ ਮੀਰਾ ਪਟਾਰੀ ਨੂੰ ਖੋਹਲੇ ਤਾਂ ਨਾਗ ਉਸ ਨੂੰ ਡੱਸ ਲਵੇ। ਮੀਰਾ ਸਭ ਗੱਲ ਸਮਝ ਗਈ ਤੇ ਕ੍ਰਿਸ਼ਨ ਦੀ ਮੂਰਤੀ ਅੱਗੇ ਪ੍ਰਾਰਥਨਾ ਕੀਤੀ ਤੇ ਪਟਾਰੀ ਦਾ

ਢੱਕਣ ਚੁੱਕ ਦਿੱਤਾ। ਕਰਨਾ ਕਰਤਾਰ ਦਾ ਅਜਿਹਾ ਹੋਇਆ ਕਿ ਸੱਪ ਦੀ ਥਾਂ ਇੱਕ ਸਾਲਿਗ੍ਰਾਮ ਪਟਾਰੀ ਵਿੱਚੋਂ ਮਿਲਿਆ। ਮੀਰਾ ਸ਼ੁਕਰਾਨੇ ਵਿੱਚ ਮਸਤ ਹੋ ਉੱਠੀ ਤੇ ਕ੍ਰਿਸ਼ਨ ਦੀ ਮੂਰਤੀ ਅੱਗੇ ਨ੍ਰਿਤ ਕੀਤਾ।

ਇਸ ਘਟਨਾ ਤੋਂ ਕੁਝ ਦਿਨ ਪਿੱਛੋਂ ਹੀ ਮੀਰਾ ਦੇ ਪਤੀ ਰਾਣਾ ਦਾ ਦੇਹਾਂਤ ਹੋ ਗਿਆ। ਮੀਰਾ ਦੇ ਸਹੁਰੇ ਮਹਾਰਾਣਾ ਨੇ ਆਪਣੇ ਪੁੱਤ੍ਰ ਦੀ ਮ੍ਰਿਤੂ ਦੇ ਰਹੱਸਯ ਨੂੰ ਨਾ ਜਾਤਾ ਤੇ ਮੀਰਾ ਨੂੰ ਆਗਿਆ ਕੀਤੀ ਕਿ ਉਹ ਸਤੀ ਹੋ ਜਾਵੇ। ਮੀਰਾ ਨੇ ਜਮਨਾ ਦੇ ਜਲ ਵਿੱਚ ਆਪਣੇ ਸ਼ਰੀਰ ਨੂੰ ਪ੍ਰਵਾਹ ਕਰ ਦੇਣ ਦੀ ਇੱਛਾ ਨਾਲ, ਬ੍ਰਿੰਦਾਬਨ ਜਾ ਕੇ ਨਦੀ ਵਿੱਚ ਛਾਲ ਮਾਰ ਦਿੱਤੀ ਪਰ ਜਮਨਾ ਨਦੀ ਦੀਆਂ ਲਹਿਰਾਂ ਨੇ ਮੀਰਾ ਦੇ ਸ਼ਰੀਰ ਨੂੰ ਬਾਹਰ ਕੰਢੇ ਉੱਤੇ ਸੁੱਟ ਪਾਇਆ। ਜਦੋਂ ਮੀਰਾ ਦੀ ਹੋਸ਼ ਪਰਤੀ ਤਾਂ ਉੱਠੀ ਤੇ ਸਿੱਧੀ ਸ਼੍ਰੀ ਕ੍ਰਿਸ਼ਨ ਦੀ ਰੰਗ ਭੂਮੀ ਤੇ ਲੀਲ੍ਹਾ ਭੂਮੀ ਬ੍ਰਿੰਦਾਬਨ ਨੂੰ ਟੁਰ ਪਈ। ਬ੍ਰਿੰਦਾਬਨ ਵਿੱਚ ਵੈਸ਼ਨਵ ਸੰਤ ਵੱਲਭਾਚਾਰੀਆ ਦਾ ਪ੍ਰਸਿੱਧ ਮੱਠ ਹੈ। ਵੱਲਭਾਚਾਰੀਆ ਦਾ ਪੁਤ੍ਰ, ਜੀਵ ਗੋਸਾਈਂ, ਉਸ ਮੱਠ ਦਾ ਸ੍ਰੀ ਮਹੰਤ ਸੀ, ਜੋ ਰੂਪ ਤੇ ਸਨਾਤਨ ਨਾਮੀ, ਵੱਲਭਾਚਾਰੀਆ ਦੇ ਦੋ ਪ੍ਰਿਯ ਚੇਲਿਆਂ ਦਾ ਚਾਚਾ ਸੀ। ਮੀਰਾ ਨੇ ਬੇਨਤੀ ਕਰ ਭੇਜੀ ਕਿ ਮੱਠ ਦੇ ਸ੍ਰੀ ਮਹੰਤ ਉਸ ਨੂੰ ਦਰਸ਼ਨਾਂ ਦੀ ਆਗਿਆ ਦੇਣ ਪਰ ਜੀਵ ਗੋਸਾਈਂ ਨੇ ਮੀਰਾ ਨੂੰ ਮੱਠ ਵਿੱਚ ਪ੍ਰਵੇਸ਼ ਕਰਨ ਦੀ ਆਗਿਆ ਨਾ ਦਿੱਤੀ। ਜਦ ਮੀਰਾ ਨੇ ਕਾਰਨ ਪੁੱਛਿਆ ਤਾਂ ਜੀਵ ਗੋਸਾਈਂ ਨੇ ਕਹਿਲਵਾ ਭੇਜਿਆ ਕਿ ਮੱਠਾਂ ਵਿੱਚ ਇਸਤ੍ਰੀਆਂ ਨੂੰ ਪ੍ਰਵੇਸ਼ ਕਰਨ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਮੀਰਾ ਨੇ ਮੋੜਵਾਂ ਉੱਤਰ ਦਿੱਤਾ, "ਮੈਂ ਤਾਂ ਇਸ ਖ਼ਿਆਲ ਵਿੱਚ ਹੀ ਸੀ, ਕਿ ਬ੍ਰਿੰਦਾਬਨ ਸ੍ਰੀ ਕ੍ਰਿਸ਼ਨ ਦੀ ਲੀਲ੍ਹਾ ਭੂਮੀ ਹੈ ਅਤੇ ਇੱਥੇ ਕ੍ਰਿਸ਼ਨ-ਭਗਤੀ ਕਰਨ ਵਾਲੀਆਂ ਸਭ ਗੋਪੀਆਂ ਹੀ ਹਨ। ਹੁਣ ਪਤਾ ਲੱਗਾ ਜੁ ਜੀਵ ਗੋਸਾਈਂ ਜੀ ਦੇ ਮੱਠ ਵਿੱਚ ਮਰਦ ਭੀ ਰਹਿੰਦੇ ਹਨ।" ਜੀਵ ਗੋਸਾਈਂ ਨੇ ਇਹ ਬਚਨ ਸੁਣੇ ਤਾਂ ਮਨ ਵਿੱਚ ਬੜਾ ਸ਼ਰਮਿੰਦਾ ਹੋਇਆ। ਨੰਗੇ ਸਿਰ, ਨੰਗੇ ਪੈਰੀਂ, ਮੱਠ ਵਿੱਚੋਂ ਬਾਹਰ ਨਿਕਲਿਆ ਤੇ ਆ ਮੀਰਾ ਕੋਲੋਂ ਖਿਮਾ ਮੰਗੀ। ਮੀਰਾ ਦੇ ਭਗਤੀ ਪੂਰਤ ਅਨਿਤ ਆਭਾ ਦਰਸ਼ਨ ਕੀਤੇ ਤਾਂ ਗੋਸਾਈਂ ਦੇ ਮਨ ਵਿੱਚ ਭਗਤੀ-ਭਾਵ ਦੇ ਅਥਾਹ ਸੋਮੇ ਫੁੱਟ ਨਿਕਲੇ।

ਕੁਝ ਸਮਾਂ ਬ੍ਰਿੰਦਾਬਨ ਵਿੱਚ ਬਿਤਾਉਣ ਮਗਰੋਂ ਮੀਰਾ ਫੇਰ ਚਿਤੌੜ ਆਈ, ਪਰ ਉੱਥੇ ਉਸ ਦੇ ਸਹੁਰੇ ਅਜੇ ਵੀ ਉਸ ਵੱਲ ਰੁੱਖੇ ਰੁੱਖੇ ਹੀ ਜਾਪੇ। ਮੀਰਾ ਝਟ ਪਟ, ਕਾਠੀਆਵਾੜ ਦੇਸ਼ ਵੱਲ ਦੁਵਾਰਕਾ ਦੀ ਯਾਤਰਾ ਨੂੰ ਚੱਲ ਪਈ, ਜਿੱਥੇ ਕਿ ਮਥੁਰਾ ਤਿਆਗਣ ਪਿੱਛੋਂ ਕ੍ਰਿਸ਼ਨ ਭਗਵਾਨ ਬਹੁਤ ਸਮਾਂ ਰਾਜ ਕਰਦੇ ਰਹੇ ਸਨ। ਜਦੋਂ ਮੀਰਾ ਦੁਵਾਰਕਾ ਨੂੰ ਚਲੀ ਗਈ ਤਾਂ ਸਾਧਾਂ ਸੰਤਾਂ ਨੇ, ਜੋ ਕਿ ਮੀਰਾ ਨਾਲ ਭਗਤੀ-ਵਾਰਤਾਲਾਪ ਕਰਨ ਆਉਂਦੇ ਹੁੰਦੇ ਸਨ, ਚਿਤੌੜ ਨਗਰੀ ਵਿੱਚ ਆਉਣਾ ਬੰਦ ਕਰ ਦਿੱਤਾ। ਚਿਤੌੜ ਦੇ ਰਾਜ ਘਰਾਣੇ ਵਿੱਚ ਕਲ੍ਹਾ-ਕਲੇਸ਼ ਉਪਜ ਪਿਆ ਤੇ ਦੇਸ਼ ਵਿੱਚ ਕਾਲ ਪੈ ਗਿਆ। ਹੁਣ ਮਹਾਰਾਣਾ ਨੂੰ ਗਿਆਨ ਹੋਇਆ ਕਿ ਮੀਰਾ ਦੇ ਚਰਨ ਚਿਤੌੜ ਨਗਰ ਤੇ ਦੇਸ਼ ਲਈ ਸੁਭਾਗ ਭਰੇ ਸਨ। ਮਹਾਰਾਣਾ ਨੇ ਕੁਛ ਬ੍ਰਾਹਮਣ ਦੁਵਾਰਕਾ ਭੇਜੇ ਕਿ ਮੀਰਾ ਨੂੰ ਬੇਨਤੀ ਕਰਨ ਕਿ ਉਹ ਚਿਤੌੜ ਮੁੜ ਆਵੇ। ਮਹਾਰਾਣਾ ਨੇ ਕਹਾ

ਭੇਜਿਆ ਕਿ ਜੇ ਮੀਰਾ ਨਾ ਮੁੜੀ ਤਾਂ ਮੇਰਾ ਜੀਉਣਾ ਕਠਿਨ ਹੈ। ਮੀਰਾ ਨੇ ਬ੍ਰਾਹਮਣਾਂ ਕੋਲੋਂ ਇਹ ਸੁਨੇਹਾ ਸੁਣਿਆ ਤਾਂ ਦੁਵਾਰਕਾ ਤਿਆਗ ਕੇ ਚਿਤੌੜ ਮੁੜਨ ਤੋਂ ਨਾਂਹ ਕਰ ਦਿੱਤੀ। ਬ੍ਰਾਹਮਣ ਧਰਨਾ ਮਾਰ ਕੇ ਬੈਠ ਗਏ ਤੇ ਕਿਹੋਨੇ, "ਜੇ ਸਾਡਾ ਬਚਨ ਨਾ ਮੰਨੋਗੇ ਤਾਂ ਅਸੀਂ ਇੱਥੇ ਹੀ ਪ੍ਰਾਣ ਤਿਆਗ ਦਿਆਂਗੇ ਤੇ ਬ੍ਰਹਮ ਹਤਯਾ ਦੇ ਭਾਗੀ ਤੁਸੀਂ ਹੋਵੋਗੇ।" ਮੀਰਾ ਨੇ ਇਹ ਸੁਣਿਆ ਤੇ ਵਿਚਾਰਿਆ ਪਰ ਉੱਤਰ ਦਿੱਤਾ, "ਬਹੁਤ ਅੱਛਾ, ਮੈਂ ਚਿਤੌੜ ਮੁੜਨ ਲਈ ਆਪਣੇ ਪਤੀ ਸ਼੍ਰੀ ਕ੍ਰਿਸ਼ਨ ਤੋਂ ਆਗਿਆ ਲੈ ਲਵਾਂ।" ਇਉਂ ਕਹਿ ਕੇ ਸ਼੍ਰੀ ਕ੍ਰਿਸ਼ਨ ਦੇ ਮੰਦਰ, ਜੋ ਕਿ ਦੁਵਾਰਕਾ ਵਿੱਚ ਰਣਛੋੜ ਜੀ ਦਾ ਮੰਦਰ ਕਹਾਉਂਦਾ ਹੈ, ਗਈ। ਰਣਛੋੜ ਕ੍ਰਿਸ਼ਨ ਜੀ ਦਾ ਨਾਮ ਉਦੋਂ ਪਿਆ ਜਦੋਂ ਉਹ ਜਰਾਸਿੰਧ ਨਾਲ ਯੁੱਧ ਸਮੇਂ ਭੱਜ ਨਿਕਲੇ ਸਨ। ਸ਼੍ਰੀ ਕ੍ਰਿਸ਼ਨ ਦੇ ਇਸ ਰਣਛੋੜ ਰੂਪਮਾਨ ਦੀ ਪੂਜਾ ਹੀ ਕਾਠੀਆਵਾੜ ਵਿੱਚ ਵਿਸ਼ੇਸ਼ ਕਰਕੇ ਪ੍ਰਧਾਨ ਹੈ। ਮੀਰਾ ਰਣਛੋੜ ਦੀ ਮੂਰਤੀ ਦੇ ਸਾਹਮਣੇ ਹੋਈ ਤੇ ਮੂਰਤੀ ਵਿੱਚ ਸਮਾ ਗਈ। ਚਿਤੌੜ ਤੋਂ ਆਏ ਬ੍ਰਾਹਮਣਾਂ ਨੇ ਜਦ ਅੱਖਾਂ ਝਮਕੀਆਂ ਤਾਂ ਕੀ ਦੇਖਦੇ ਹਨ, ਕਿ ਮੀਰਾ ਦੀ ਸਾੜ੍ਹੀ ਰਣਛੋੜ ਦੀ ਮੂਰਤੀ ਨੂੰ ਲਪੇਟੀ ਹੋਈ ਹੈ। ਬਸ, ਪੰਚ ਭੌਤਿਕ ਸੰਸਾਰ ਵਿੱਚ, ਇਹ ਮੀਰਾ ਦੀ ਸਾੜ੍ਹੀ ਜਾਂ ਰਣਛੋੜ ਦੀ ਸਥੂਲ ਮੂਰਤੀ ਹੀ ਰਹਿ ਗਏ ਤੇ ਮੀਰਾ ਦੀ ਜਯੋਤੀ ਤੇ ਸ਼ਰੀਰ ਆਪਣੇ ਪੂਜਯ ਦੇਵ ਦੀ ਜਯੋਤੀ ਤੇ ਮੂਰਤੀ ਵਿੱਚ ਸਮਾ ਗਏ।

ਬ੍ਰਾਹਮਣ ਜਦੋਂ ਚਿਤੌੜ ਮੁੜ ਕੇ ਵਾਪਿਸ ਆਏ ਤਾਂ ਅੱਗੇ ਸਾਰਾ ਨਗਰ ਲੁੱਟਿਆ ਪੁੱਟਿਆ ਹੋਇਆ ਤੇ ਉਜਾੜ ਡਿੱਠਾ। ਅਕਬਰ ਸ਼ਹਿਨਸ਼ਾਹ ਨੇ ਚੜ੍ਹਾਈ ਕਰ ਕੇ ਨਗਰ ਨੂੰ ਲੁੱਟ ਕੇ ਢਾਹ ਦਿੱਤਾ ਸੀ।

ਹੁਣ ਚਿਤੌੜ ਦੇ ਰਾਜ ਘਰਾਣੇ ਦੇ ਮਹਾਰਾਣੇ ਉਦੇਪੁਰ ਵਿੱਚ ਰਹਿੰਦੇ ਹਨ ਤੇ ਉੱਥੇ ਰਾਜ ਮਹਿਲਾਂ ਵਿੱਚ ਰਣਛੋੜ ਅਤੇ ਮੀਰਾ ਦੀ ਇਕੱਠੀ ਪੂਜਾ ਹੁੰਦੀ ਹੈ।

•

# ਬਾਬਾ ਪ੍ਰਤਾਪ ਸਿੰਘ ਜੀ ਦੀਆਂ ਕੁਝ ਯਾਦਾਂ*

ਸੰਨ 1933 ਵਿੱਚ ਜਾਂ ਇਸ ਦੇ ਨੇੜੇ ਤੇੜੇ, ਸਰਵ ਨਾਨਕ ਸੰਪ੍ਰਦਾਈ ਸੰਮੇਲਨ, ਭੈਣੀ ਸਾਹਿਬ ਹੋਇਆ ਸੀ, ਤਾਂ ਸਵਰਗੀਜ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਪਹਿਲੋਂ ਮੇਰਾ ਪਰਿਚਯ ਬਾਬਾ ਪ੍ਰਤਾਪ ਸਿੰਘ ਜੀ ਨਾਲ ਕਰਵਾਇਆ ਸੀ। ਨਿਮ੍ਰਤਾ ਤੇ ਵਿਸ਼ਾਲ ਹਿਰਦੇ ਵਾਲੇ ਉਸ ਗੁਰਮੁਖ ਦਾ ਡੂੰਘਾ ਪ੍ਰਭਾਵ ਮੇਰੇ ਉੱਤੇ ਉਸੇ ਵੇਲੇ ਹੀ ਪਿਆ ਸੀ, ਜਦੋਂ ਕਿ ਮੈਂ ਅਜੇ ਨੌਜਵਾਨ ਸਾਂ। ਕੱਟੜ ਸਿੰਘ ਸਭਾ ਦੀ ਵਿਚਾਰਧਾਰਾ ਦਾ ਧਾਰਨੀ ਅਤੇ ਨਵਾਂ ਨਵਾਂ ਵਲੈਤੋਂ ਮੁੜਿਆ ਸਾਂ ਤੇ ਅਜੇ ਵਿਚਾਰਾਂ ਦੇ ਵਿਤਕਰੇ ਨੂੰ ਸਹਿਨ ਕਰਨ ਦਾ ਗੁਣ ਨਹੀਂ ਸਿਖਿਆ ਸਾਂ। ਉਸ ਸਮੇਂ ਬਾਬਾ ਪ੍ਰਤਾਪ ਸਿੰਘ ਜੀ, ਆਪਣੇ ਪੈਰੋਕਾਰ ਨਾਮਧਾਰੀਆਂ, ਖ਼ਾਸ ਕਰਕੇ ਸ੍ਰੀ ਨਿਧਾਨ ਸਿੰਘ ਆਲਮ ਦੀ ਭਰਪੂਰ ਮੁਖ਼ਾਲਫ਼ਤ ਦੇ ਸਾਹਵੇਂ ਇਸ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਨ ਲੱਗੇ ਕਿ ਨਾਨਕ ਪੰਥੀਆਂ ਦੇ ਇਸ ਸੰਮੇਲਨ ਵਿੱਚ ਅਰਦਾਸਾ ਦਸਾਂ ਪਾਤਸ਼ਾਹੀਆਂ ਦੇ ਨਾਮ ਉੱਤੇ ਹੀ ਹੋਵੇਗਾ। ਇਹ ਉਨ੍ਹਾਂ ਦੀ ਦੂਰਦਰਸ਼ਤਾ, ਦੀਰਘ ਦ੍ਰਿਸ਼ਟੀ, ਸਿੱਖੀ ਦੇ ਹਿੱਤਾਂ ਦਾ ਅਸੀਮ ਪਿਆਰ ਅਤੇ ਮਿਲਵਰਤਣੀ ਗੁਣਾਂ ਦਾ ਉੱਚਤਮ ਪ੍ਰਗਟਾਵਾ ਸੀ, ਜਿਸ ਕਾਰਨ ਉਨ੍ਹਾਂ ਦੇ ਵਿਅਕਤਿਤਵ ਦਾ ਸਤਿਕਾਰ ਮੇਰੇ ਹਿਰਦੇ ਵਿੱਚ ਦਿਨੋ-ਦਿਨ ਵਧਦਾ ਗਿਆ ਅਤੇ ਪਿੱਛੋਂ ਜਾ ਕੇ, ਜਦੋਂ ਮੈਨੂੰ ਉਨ੍ਹਾਂ ਨਾਲ ਵਧੇਰੇ ਨਿਜੀ ਮੇਲ ਮਿਲਾਪ ਦੇ ਅਵਸਰ ਮਿਲਦੇ ਰਹੇ, ਤਾਂ ਉਨ੍ਹਾਂ ਦੀ ਕੁਦਰਤੀ ਨਿਮਰਤਾ, ਜੋ ਕਿ ਮਹਾਨ ਆਤਮਾ ਦਾ ਸੱਚਾ ਚਿੰਨ੍ਹ ਹੈ, ਮੈਨੂੰ ਸਾਮਰਤਖ ਹੁੰਦੀ ਗਈ।

ਉਸ ਤੋਂ ਪਿੱਛੋਂ, ਮੈਂ ਕਈ ਸਾਲ ਲਾਹੌਰ, ਅਸਿਸਟੈਂਟ ਕਮਿਸ਼ਨਰ ਲੱਗਾ ਰਿਹਾ ਤਾਂ ਅਨੇਕ ਵਾਰ, ਬਾਬਾ ਜੀ ਨੇ ਆਪਣੇ ਕ੍ਰਿਪਾਲੂ ਸੁਭਾਅ ਅਨੁਸਾਰ ਮੈਨੂੰ ਉਚੇਚੇ ਦਰਸ਼ਨ ਦਿੱਤੇ। ਉਨ੍ਹਾਂ ਦਿਨਾਂ ਦੀ ਇੱਕ ਘਟਨਾ ਮੇਰੀਆਂ ਅਭੁੱਲ ਯਾਦਾਂ ਵਿੱਚੋਂ ਹੈ। ਬਸੰਤ ਦਾ ਨਾਮਧਾਰੀ ਪਵਿੱਤਰ ਪੁਰਬ ਸੀ ਅਤੇ ਲਾਹੌਰ ਦੇ ਟਾਊਨ ਹਾਲ ਦੇ ਸਾਹਮਣੇ ਭੰਗੀਆਂ ਵਾਲੀ ਤੋਪ ਦੇ ਨੇੜੇ, ਲਾਹੌਰ ਦੀਆਂ ਨਾਮਧਾਰੀ ਸੰਗਤਾਂ ਵੱਲੋਂ ਇੱਕ ਪ੍ਰੀਤ-ਮਿਲਣੀ ਦਾ ਪ੍ਰਬੰਧ ਬੜੇ ਸੁਚੱਜੇ ਢੰਗ ਨਾਲ ਕੀਤਾ ਗਿਆ, ਜਿਸ ਵਿੱਚ ਮੈਨੂੰ ਭੀ ਨਿਮੰਤ੍ਰਣ ਦੇ ਕੇ, ਉਚੇਚਾ ਬੁਲਾਇਆ ਹੋਇਆ ਸੀ। ਬਸੰਤੀ ਸ਼ਾਮਿਆਨੇ ਦੇ ਦੁਆਲੇ

---

* ਇਹ ਲੇਖ ਪਹਿਲੀ ਵਾਰ 'ਨਵਾਂ ਹਿੰਦੁਸਤਾਨ', ਨਵੀਂ ਦਿੱਲੀ ਵਿਖੇ ਪ੍ਰਕਾਸ਼ਿਤ ਹੋਇਆ। ਬਾਅਦ ਵਿੱਚ ਮੂਲ ਰੂਪ ਵਿੱਚ 'ਵਰਿਆਮ' (ਸਤੰਬਰ-ਅਕਤੂਬਰ) 1986, ਜਪੁ ਪ੍ਰਯੋਗ ਅੰਕ ਵਿੱਚ ਪ੍ਰਕਾਸ਼ਿਤ ਹੋਇਆ ਸੀ। ਆਪਣੇ ਵਿਚਾਰਾਂ 'ਤੇ ਪਹਿਰਾ ਦੇਂਦਿਆਂ ਵੀ ਉਨ੍ਹਾਂ ਨੇ ਨਾਮਧਾਰੀ ਪਾਤਰਾਂ ਦੀ ਸ਼ਬਦਾਵਲੀ ਨਹੀਂ ਬਦਲੀ। ਇਸ ਲੇਖ ਨੂੰ 'ਵਰਿਆਮ' ਤੋਂ ਧੰਨਵਾਦ ਸਹਿਤ ਪ੍ਰਕਾਸ਼ਤ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ। —ਸੰਪਾਦਕ

ਬਸੰਤੀ ਕਨਾਤਾਂ ਅਤੇ ਵਿੱਚ ਬਸੰਤੀ ਰੰਗ ਦੀਆਂ ਝੰਡੀਆਂ ਤੇ ਬਸੰਤੀ ਫੁੱਲਾਂ ਦੇ ਹਾਰ ਟੰਗੇ ਹੋਏ। ਮੇਜ਼ਾਂ ਉੱਤੇ ਬਸੰਤੀ ਮੇਜ਼ ਪੋਸ਼ ਅਤੇ ਵਿਚਕਾਰ ਬਾਬਾ ਪ੍ਰਤਾਪ ਸਿੰਘ ਜੀ, 20-25 ਸਿੱਧੀਆਂ ਪੱਗਾਂ ਵਾਲੇ ਅਤੇ ਬਸੰਤੀ ਚੋਲਿਆਂ ਵਾਲੇ ਨਾਮਧਾਰੀ ਸਿੰਘਾਂ ਸਮੇਤ ਸੁਸ਼ੋਭਿਤ ਸਨ। ਬੜਾ ਪ੍ਰਭਾਵਸ਼ਾਲੀ ਦ੍ਰਿਸ਼ ਬਣਿਆ ਹੋਇਆ ਸੀ। ਕੇਸਰੀ ਰੰਗ ਦੀਆਂ ਮਠਿਆਈਆਂ ਅਤੇ ਸੰਗਤਰੇ ਰੰਗ ਲੇਮੋਨੈਡ ਤੋਂ ਸ਼ਰਬਤ ਪ੍ਰਾਹੁਣਿਆਂ ਨੂੰ ਵਰਤਾਇਆ ਗਿਆ ਤੇ ਪਿੱਛੋਂ ਤਕਰੀਰਾਂ ਅਰੰਭ ਹੋਈਆਂ, ਬਾਬਾ ਰਾਮ ਸਿੰਘ ਜੀ ਦੇ ਜੀਵਨ-ਚਰਿੱਤਰ ਉੱਤੇ। ਨਾਮ ਤਾਂ ਯਾਦ ਨਹੀਂ ਪਰ ਕੋਈ ਨੌਜਵਾਨ ਜਿਹਾ, ਜੋਸ਼ੀਲਾ ਕੂਕਾ ਸੀ ਜੋ ਉੱਠ ਕੇ ਤਕਰੀਰ ਕਰਨ ਲੱਗਾ ਤਾਂ ਬਾਬਾ ਰਾਮ ਸਿੰਘ ਬਾਰੇ ਸਾਖੀ ਤੇ ਸਾਖੀ ਸੁਣਾਈ ਜਾਵੇ। ਇਹ ਉਹ ਸਮਾਂ ਸੀ ਜਦੋਂ ਸਮੁੱਚੇ ਸਿੱਖ, ਕੀ ਨਾਮਧਾਰੀ ਤੇ ਕੀ ਅਕਾਲੀ, ਇਹ ਸਿੱਧ ਕਰਨ ਉੱਤੇ ਤਤਪਰ ਸਨ ਕਿ ਸਿੱਖ ਮਤ ਤੇ ਸਿੱਖ ਗੁਰੂ ਗਾਂਧੀਵਾਦ ਦਾ ਵਿਰੋਧ ਨਹੀਂ, ਸਗੋਂ ਸਮਰਥਨ ਕਰਦੇ ਹਨ। ਇਹ ਕੱਚੀ ਸਾਖੀ, ਕਿ ਸ਼ਹੀਦੀ ਲੈਣ ਲਈ ਤੁਰਨ ਤੋਂ ਪਹਿਲਾਂ, ਸ਼ਾਹਿਬਜ਼ਾਦੇ ਹਰਿ ਗੋਬਿੰਦ ਨੂੰ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰਨ ਦਾ ਹੁਕਮ ਦੇਣ ਵਾਲੇ, "ਗੁਰੁ ਅਰਜੁਨੁ ਪਰਤਖੵ ਹਰਿ" ਦੁਸ਼ਟ-ਦਮਨ ਪ੍ਰਥਾ ਦੇ ਬਾਨੀ ਨਹੀਂ ਸਨ, ਸਗੋਂ ਸ਼ਾਂਤਮਈ ਦੇ ਪ੍ਰਥਮ ਅਵਤਾਰ ਸਨ, ਉਨ੍ਹਾਂ ਦਿਨਾਂ ਵਿੱਚ ਹੀ, ਅਕਾਲੀ ਪ੍ਰਚਾਰਕਾਂ ਤੇ ਲੀਡਰਾਂ ਨੇ ਗਾਂਧੀ ਜੀ ਦੇ ਤੇਜ ਤੋਂ ਪ੍ਰਭਾਵਤ ਹੋ ਕੇ ਇਹ ਗੱਲ ਘੜੀ ਤੇ ਪ੍ਰਚਾਰੀ ਸੀ:

**ਤੱਤੀ ਲੋਹ ਉੱਤੇ ਬੈਠੇ ਗੁਰੂ ਅਰਜਨ,**
**ਸ਼ਾਂਤਮਈ ਦਾ ਪ੍ਰਥਮ ਅਵਤਾਰ ਭਾਈ।**

ਉਪਰੋਕਤ ਕੂਕੇ ਨੇ ਆਪਣੀ ਤਕਰੀਰ ਵਿੱਚ ਕਿਹਾ ਕਿ ਜਦੋਂ ਬਾਬਾ ਰਾਮ ਸਿੰਘ ਜੀ, ਅਨੰਦਪੁਰ ਸਾਹਿਬ ਹੋਲੇ ਮਹੱਲੇ ਦੇ ਦਰਸ਼ਨਾਂ ਲਈ ਗਏ ਤਾਂ ਰਸਤੇ ਵਿੱਚ ਅਮਕੇ ਡੇਰੇ ਉੱਤੇ ਕੋਈ ਸਿੰਘ ਭਰੇ ਦੀਵਾਨ ਵਿੱਚ ਕਹਿ ਰਿਹਾ ਸੀ ਕਿ ਦਸਮ ਪਾਤਸ਼ਾਹ ਦੇ ਕਰ-ਕਮਲਾਂ ਦੀ ਇੱਕ ਪਵਿੱਤਰ ਕ੍ਰਿਪਾਨ ਬਾਬਾ ਰਾਮ ਸਿੰਘ ਜੀ ਨੇ ਪਹਿਲਾਂ ਤਾਂ ਆਪਣੇ ਮਸਤਕ ਨਾਲ ਛੁਹਾਈ ਤੇ ਫੇਰ ਸੰਗਤਾਂ ਦੇ ਜੋੜਿਆਂ ਵਿੱਚ ਵਗਾਹ ਮਾਰੀ ਕਿ ਹੁਣ ਤਲਵਾਰ ਦਾ ਯੁਗ ਸਮਾਪਤ ਹੋ ਚੁੱਕਾ ਹੈ ਅਤੇ ਸ਼ਾਂਤਮਈ ਦਾ ਯੁਗ ਆ ਗਿਆ ਹੈ, ਇਸ ਲਈ ਕ੍ਰਿਪਾਨ ਸਿੱਖੀ ਵਿੱਚੋਂ ਖ਼ਾਰਜ ਸਮਝੀ ਜਾਵੇ। ਮੈਂ ਇਹ ਊਲ-ਜਲੂਲ ਅਵੱਗਿਆ ਭਰਪੂਰ ਗੱਲਾਂ ਸਹਿਣ ਨਾ ਕਰ ਸਕਿਆ ਅਤੇ ਆਪਣੇ ਦੋ ਹਿੰਦੂ ਸਾਥੀਆਂ ਸਮੇਤ ਸ਼ਾਮਿਆਨੇ 'ਚੋਂ ਬਾਹਰ ਨਿਕਲ ਆਇਆ। ਬਾਬਾ ਪ੍ਰਤਾਪ ਸਿੰਘ ਜੀ ਸਭ ਵਿਥਿਆ ਤਾੜ ਗਏ ਤੇ ਝਟ ਮੇਰੇ ਪਿੱਛੇ ਸੰਤ ਮੰਗਲ ਸਿੰਘ ਕੂਕੇ ਪ੍ਰਚਾਰਕ ਨੂੰ ਭੇਜਿਆ ਕਿ ਮੋੜ ਲਿਆਓ। ਜਦੋਂ ਕ੍ਰੋਧ ਵੱਸ ਹੋ ਕੇ ਵਾਪਸ ਮੁੜਨੋਂ ਨਾਂਹ ਕੀਤੀ ਤਾਂ ਸੰਤ ਮੰਗਲ ਸਿੰਘ ਜੀ ਕਹਿਣ ਲੱਗੇ, "ਤੁਸੀਂ ਕੀ ਸਮਝਦੇ ਹੋ ਕਿ ਜਿਨ੍ਹਾਂ ਨੇ ਮੈਨੂੰ ਤੁਹਾਨੂੰ ਮੋੜਨ ਭੇਜਿਆ ਹੈ, ਅਤੇ ਜਿਨ੍ਹਾਂ ਦਾ ਪੁਰਬ ਅੱਜ ਬਸੰਤ ਨੂੰ ਮਨਾਇਆ ਜਾ ਰਿਹਾ ਹੈ, ਉਨ੍ਹਾਂ ਨੂੰ ਇਸ ਗ਼ੈਰ ਜ਼ਿੰਮੇਵਾਰ ਬੁਲਾਰੇ ਦੀਆਂ ਵਾਹਿਯਾਤ ਗੱਲਾਂ ਦਾ ਕੋਈ ਦੁੱਖ ਨਹੀਂ ਹੋਵੇਗਾ, ਜੋ ਸਤਿਗੁਰੂ ਰਾਮ ਸਿੰਘ 'ਤੇ ਇਹ ਤੁਹਮਤ ਲਾ ਰਿਹਾ

ਹੈ ਕਿ ਉਹਨਾਂ ਨੇ ਹਲਤ ਪਲਤ ਦੇ ਰਾਖੇ, ਦਸਮ ਪਾਤਸ਼ਾਹ ਦੇ ਕਰ-ਕਮਲਾਂ ਦੀ ਕਿਰਪਾਨ ਸੰਗਤਾਂ ਦੇ ਜੋੜਿਆਂ ਵਿੱਚ ਵਗਾਹ ਮਾਰੀ। ਪਰ ਹੁਣ ਐਥੇ ਇਸ ਵੇਲੇ ਕੀ ਰੌਲਾ ਪਾਈਏ ?" ਮੈਂ ਵਾਪਸ ਪਰਤ ਕੇ ਸ਼ਾਮਿਆਨੇ ਵਿੱਚ ਨਾ ਗਿਆ ਤਾਂ ਕੁਝ ਦਿਨਾਂ ਉਪਰੰਤ ਮੈਂ ਲਾਹੌਰ ਦੀਆਂ ਜ਼ਿਲ੍ਹਾ ਕਚਹਿਰੀਆਂ ਦੀ ਉਪਰਲੀ ਛੱਤ ਦੇ ਇੱਕ ਕਮਰੇ ਵਿੱਚ ਅਦਾਲਤ ਲਾਈ ਬੈਠਾ ਸੀ ਕਿ ਸੁਨੇਹਾ ਪੁੱਜਾ ਕਿ ਬਾਬਾ ਪ੍ਰਤਾਪ ਸਿੰਘ ਜੀ ਕਚਹਿਰੀਆਂ ਤੋਂ ਬਾਹਰ ਹਨ ਤੇ ਮੈਨੂੰ ਮਿਲਣਾ ਲੋਚਦੇ ਹਨ। ਮੈਂ ਬਾਹਰ ਸੜਕ ਉੱਤੇ ਆਇਆ ਤਾਂ ਮੋਟਰ ਵਿੱਚ ਬੈਠੇ ਸਨ ਅਤੇ ਪੰਜ ਸਿੰਘ ਸਣੇ ਡਰਾਈਵਰ ਹੋਰ ਸਨ। ਕਹਿਣ ਲੱਗੇ ਕਿ ਤੁਸੀਂ ਉਸ ਦਿਨ ਬਸੰਤ ਦੇ ਦੀਵਾਨ ਵਿੱਚੋਂ ਗੁੱਸੇ ਹੋ ਕੇ ਉਠ ਆਏ ਤਾਂ ਸਾਨੂੰ ਖੇਦ ਪੁੱਜਾ। ਉਸ ਬੁਲਾਰੇ ਨੂੰ ਅਸਾਂ ਬੜੀ ਕਰੜੀ ਤੰਬੀਹ ਕੀਤੀ ਹੈ, ਫਿਰ ਜਿਵੇਂ ਮਨੋਂਵਚਨੀ ਕਰ ਰਹੇ ਹੋਣ, ਕਿਹੋ ਨੇ, 'ਸਿੱਖੀ ਵਿੱਚੋਂ ਦਸਮ ਪਾਤਸ਼ਾਹ ਦੀ ਦਾਤ, ਕ੍ਰਿਪਾਨ ਨੂੰ ਖ਼ਾਰਜ ਕਰਨ ਵਾਲਾ ਨਾ ਕੋਈ ਜੰਮਿਆ ਹੈ ਅਤੇ ਨਾ ਕੋਈ ਜੰਮੇਗਾ।' ਜਦੋਂ ਸੰਨ 1947 ਦਾ ਬਿਖੜਾ ਸਮਾਂ, ਪੰਜਾਬ ਅਤੇ ਸਿੱਖਾਂ ਸਿਰ ਆਇਆ ਤਾਂ ਅਪਰੈਲ ਦੇ ਮਹੀਨੇ, ਜਦੋਂ ਮੈਂ ਲਾਹੌਰ ਦੇ ਸੈਕਰੇਟੇਰੀਅਟ ਵਿੱਚ ਡਿਪਟੀ ਸੈਕਰੇਟਰੀ ਲਗਾ ਹੋਇਆ ਸੀ, ਤਾਂ ਮੈਨੂੰ ਅਚਾਨਕ ਬਾਬਾ ਪ੍ਰਤਾਪ ਸਿੰਘ ਜੀ ਦੇ ਦਰਸ਼ਨ, ਕਮੇਟੀ ਬਾਗ਼ ਵਿੱਚ ਹੋ ਗਏ। ਮੈਂ ਦੇਖ ਕੇ ਮੋਟਰ ਖਲ੍ਹਾਰ ਲਈ, ਤਾਂ ਮਿਲਣ ਉੱਤੇ ਪਹਿਲੀ ਗੱਲ ਇਹ ਆਖੀ ਕਿ 'ਅਸਾਂ ਸਭ ਨਾਮਧਾਰੀਆਂ ਨੂੰ ਹੁਕਮ ਹੈ।' ਉਸ ਸਮੇਂ ਨਿਧਾਨ ਸਿੰਘ ਆਲਮ ਵੀ ਉਨ੍ਹਾਂ ਦੇ ਹਮ ਰਕਾਬ ਸਨ ਤੇ ਮੈਨੂੰ ਸੰਬੋਧਨ ਕਰਕੇ ਕਹਿਣ ਲੱਗੇ, 'ਸਤਿਗੁਰੂ ਰਾਮ ਸਿੰਘ ਜੀ ਜਦੋਂ ਕਦੀ ਭੀ ਕੋਈ ਬਚਨ ਸਿੰਘਾਂ ਪ੍ਰਤੀ ਕਰਦੇ ਸਨ ਤਾਂ ਇਉਂ ਕਿਹਾ ਕਰਦੇ ਸਨ, ਇਹ ਮੈਂ ਆਪਣੇ ਵੱਲੋਂ ਨਹੀਂ ਕਹਿੰਦਾ ਦਸਮ ਪਾਤਸ਼ਾਹ ਦਾ ਹੁਕਮ ਹੈ।'

24 ਜੂਨ ਸੰਨ 1947 ਦਾ ਦਿਨ ਸੀ ਅਤੇ ਮੈਂ ਦੁਪਹਿਰਾਂ ਦੇ ਵੇਲੇ ਫਲੈਟੀ ਹੋਟਲ ਵਿੱਚ, ਆਪਣੇ ਕਮਰੇ ਵਿੱਚ ਬੈਠਾ, ਜੋ ਘੱਲੂਘਾਰਾ ਉਨ੍ਹਾਂ ਦਿਨਾਂ ਵਿੱਚ ਸਾਰੇ ਪੰਜਾਬ ਵਿੱਚ ਅਤੇ ਲਾਹੌਰ ਵਿੱਚ ਖ਼ਾਸ ਕਰਕੇ ਵਾਪਰ ਰਿਹਾ ਸੀ, ਉਸ ਦੀ ਰੂਪ ਰੇਖਾ ਅਤੇ ਉਸ ਦੇ ਕਾਰਨਾਂ ਉੱਤੇ ਵਿਚਾਰ ਕਰ ਰਿਹਾ ਸਾਂ। ਮੇਰੀ ਸਿਮਰਤੀ ਦੀਆਂ ਅੱਖਾਂ ਦੇ ਸਾਹਮਣਿਓਂ ਪਿਛਲੇ ਅੱਠ ਸੌ ਸਾਲ ਦੀ ਤ੍ਵਾਰੀਖ਼ ਦੇ ਮੋੜ ਤੇ ਘੁੰਮਣ ਘੇਰੇ ਲੰਘ ਰਹੇ ਸਨ—ਮਹਿਮੂਦ ਗ਼ਜ਼ਨਵੀ, ਸ਼ਹਾਬੁਦੀਨ ਗ਼ੌਰੀ, ਪਠਾਨ, ਮੁਗ਼ਲ, ਸਿੱਖ ਮਤ ਦਾ ਜਨਮ, ਖ਼ਾਲਸੇ ਦੀ ਉਤਪਤੀ, ਮੀਰ ਮੰਨੂੰ, ਸੂਬਾ ਅਬਦੁੱਸਮੱਦ, ਵੱਡੇ ਛੋਟੇ ਘੱਲੂਘਾਰੇ, ਖ਼ਾਲਸਾ ਸਰਕਾਰ ਦੀ ਸਥਾਪਤੀ, ਸਿੱਖ ਰਾਜ ਦੀ ਪ੍ਰਾਜੈ, ਸਰਦਾਰ ਸ਼ਾਮ ਸਿੰਘ, ਚਤਰ ਸਿੰਘ, ਸ਼ੇਰ ਸਿਘ ਅਟਾਰੀ, ਭਾਈ ਮਹਾਰਾਜ ਸਿੰਘ। ਬਾਬਾ ਰਾਮ ਸਿੰਘ ਦਾ ਧਿਆਨ ਕੀਤਾ ਤਾਂ ਕੜੱਕ ਕਰਕੇ, ਜਾਗ੍ਰਤ ਅਵਸਥਾ ਤੋਂ ਉਥਾਨ ਹੋ ਕੇ, ਸੁਪਨ ਅਵਸਥਾ ਦੀ ਉਪਰਲੀ ਸੀਮਾ ਉੱਤੇ ਮੇਰੇ ਮਨ ਤੇ ਬੁੱਧੀ ਜਾ ਖੜੇ ਅਤੇ ਹੌਲੀ ਜਿਹੀ ਅਛੋਪਲਾ ਮੇਰਾ ਸਿਰ ਸਾਹਮਣੀ ਮੇਜ਼ ਉੱਤੇ ਜਾ ਟਿਕਿਆ। ਕੀ ਦੇਖਦਾ ਹਾਂ ਕਿ ਬਾਬਾ ਰਾਮ ਸਿੰਘ ਜੀ, ਇੱਕ ਸਿੰਘ ਅਰਦਲ ਵਿੱਚ ਬੂਹਾ ਖੋਹਲ ਮੇਰੇ ਕਮਰੇ ਫਲੈਟੀ ਹੋਟਲ ਵਿੱਚ ਆ ਵੜੇ ਹਨ। ਮੈਂ ਉੱਠ ਕੇ ਫਤਿਹ ਬੁਲਾਈ ਅਤੇ ਉਹ ਫ਼ਰਸ਼ ਉੱਤੇ ਹੀ ਮੇਰੇ ਕੋਲ

ਬੈਠ ਗਏ। ਅਰਦਲੀ ਸਿੰਘ ਪਿੱਛੇ ਖੜਾ ਰਿਹਾ ਤੇ ਬਾਬਾ ਜੀ ਕਹਿਣ ਲੱਗੇ, 'ਭਾਈ ਸਿੱਖਾ, ਹੋਰ ਬਚਨ ਫੇਰ ਕਰਨੇ, ਅਸਾਂ ਨੂੰ ਭੁੱਖ ਲੱਗੀ ਏ ਕੁਝ ਛਕਣ ਨੂੰ ਦੇਹ।' ਤਦ ਅਰਦਲੀ ਨੇ ਕਿਹਾ ਕਿ ਸਤਿਗੁਰਾਂ ਨੂੰ ਭੁਖ ਲੱਗੀ ਹੈ, ਪ੍ਰਸ਼ਾਦ ਛਕਾਓ ਪਹਿਲਾਂ। ਕਮਰਾ ਓਹੋ ਫਲੈਟੀ ਹੋਟਲ ਦਾ ਸੀ, ਪਰ ਓਹੋ ਛਿੱਕੂ ਜਿਸ ਵਿੱਚ ਮੇਰੀ ਮਾਤਾ, ਜਦੋਂ ਮੈਂ ਬਚਪਨ ਵਿੱਚ ਲਾਇਲਪੁਰ ਦੇ ਇੱਕ ਪਿੰਡ ਵਿੱਚ ਆਪਣੇ ਪਿਤਰੀ ਅਸਥਾਨ ਵਿੱਚ ਰਹਿੰਦਾ ਸੀ, ਰੋਟੀਆਂ ਰੱਖ ਕੇ ਆਪ ਖੇਤਾਂ ਨੂੰ ਚਲੀ ਜਾਂਦੀ, ਕਮਰੇ ਵਿੱਚ ਲਟਕ ਰਿਹਾ ਦਿਖਾਈ ਦਿੱਤਾ। ਮੈਂ ਉੱਠ ਕੇ ਉਸ ਤੋਂ ਪੋਣਾ ਲਾਹ ਕੇ ਖੋਹਲਿਆ ਤਾਂ ਵਿੱਚ ਦੋ ਕਣਕ ਦੀਆਂ ਘਿਉ ਚੋਪੜੀਆਂ ਰੋਟੀਆਂ ਤੇ ਦੋ ਟੁਕੜੇ ਅੰਬ ਦੇ ਆਚਾਰ ਦੇ ਪਏ ਸਨ। ਮੈਂ ਬਾਬਾ ਰਾਮ ਸਿੰਘ ਜੀ ਦੇ ਹੱਥਾਂ ਉੱਤੇ ਰੱਖੇ ਤਾਂ ਉਹਨਾਂ ਨੇ ਪ੍ਰਸ਼ਾਦਾ ਤੇ ਇੱਕ ਅੰਬ ਦੇ ਆਚਾਰ ਦੀ ਫਾੜੀ ਆਪਣੇ ਸਾਥੀ ਸਿੰਘ ਨੂੰ ਦੇ ਦਿੱਤੀ ਅਤੇ ਦੋਹਾਂ ਨੇ ਚੁੱਪ ਚਾਪ ਪ੍ਰਸ਼ਾਦੇ ਛਕ ਲਏ। ਫਿਰ ਮੈਂ ਇੱਕ ਦੋ ਗੱਲਾਂ ਪੁੱਛੀਆਂ ਤਾਂ ਉਹਨਾਂ ਨੇ ਸਪੱਸ਼ਟ ਉੱਤਰ ਮੈਨੂੰ ਬਖ਼ਸ਼ੇ ਅਤੇ ਅੰਤ ਨੂੰ ਦੁੱਖ ਭਰੀ ਆਵਾਜ਼ ਵਿੱਚ ਮੈਨੂੰ ਕਹਿਣ ਲੱਗੇ, 'ਅਸਾਨੂੰ ਠੀਕ ਸਮਝਿਆ ਕਿਸੇ ਨਾ, ਠੀਕ ਸਮਝਿਆ ਕਿਸੇ ਨਹੀਂ।' ਬਸ ਇਹ ਬਚਨ ਹੋਏ ਤੇ ਮੈਂ ਹੁਚਕਾ ਖਾ ਕੇ ਜਾਗਰਤ ਦੇਸ਼ ਵਿੱਚ ਆ ਡਿੱਗਾ। ਉਹੋ ਕਮਰਾ ਤੇ ਉਹੋ ਕੁਰਸੀ ਤੇ ਮੇਜ਼, ਜਿਸ ਉੱਤੇ ਮੈਂ ਬੈਠਾ ਹੋਇਆ ਸਾਂ। ਮੈਂ ਇਹ ਅਦਭੁੱਤ ਗੱਲ, ਧਿਆਨ ਸਿੰਘ ਜੀ ਪੱਥਰਾਂ ਵਾਲਿਆਂ ਨਾਲ ਉਹਨਾਂ ਦਿਨਾਂ ਵਿੱਚ ਸਰਸਰੀ ਤੌਰ 'ਤੇ ਕੀਤੀ ਤਾਂ ਇਹ ਕਹਿਣ ਲੱਗੇ, 'ਬੜੇ ਭਾਗਾਂ ਵਾਲੇ ਹੋ, ਜਿਨ੍ਹਾਂ ਦੇ ਹੱਥੋਂ ਪ੍ਰਸ਼ਾਦਾ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਛਕਿਆ ਹੈ।'

ਇਸ ਤੋਂ ਕੁਝ ਦਿਨ ਪਿੱਛੋਂ ਹੀ ਮੈਂ ਧਰਮਸ਼ਾਲਾ, ਕਾਂਗੜਾ ਦੇ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਜਾ ਲੱਗਾ। ਅਕਤੂਬਰ ਸੰਨ 1947 ਦਾ ਅੰਤ ਸੀ। ਮਾਸਟਰ ਤਾਰਾ ਸਿੰਘ ਜੀ, ਕੁਝ ਮਾਂਦੇ ਹੋਣ ਦੇ ਕਾਰਨ ਮੇਰੇ ਕੋਲ ਹੀ ਠਹਿਰੇ ਹੋਏ ਸਨ। ਡਿਪਟੀ ਕਮਿਸ਼ਨਰ ਦੇ ਬੰਗਲੇ ਦੇ ਘਾਹ-ਮੈਦਾਨ ਵਿੱਚ ਮੈਂ, ਮੇਰਾ ਬੱਚਾ, ਮਾਸਟਰ ਤਾਰਾ ਸਿੰਘ ਜੀ ਅਤੇ ਮੇਰੀ ਸਿੰਘਣੀ ਬੈਠੇ ਸਾਂ, ਕਿ ਬਾਬਾ ਪ੍ਰਤਾਪ ਸਿੰਘ ਜੀ ਸਮੇਤ ਪੰਜ ਨਾਮਧਾਰੀ ਸਿੰਘ ਮੇਰੀ ਕੋਠੀ ਵਾਲੀ ਪਹਾੜੀ ਉੱਤੇ ਆ ਚੜ੍ਹੇ। ਚਿੱਟੇ ਸਫ਼ੈਦ ਬਸਤਰ, ਸਭ ਸਿੰਘਾਂ ਦੇ ਸਿੱਧੀਆਂ ਦਸਤਾਰਾਂ, ਖੁੱਲ੍ਹੇ ਦਾੜ੍ਹੇ, ਉੱਨ ਦੀਆਂ ਮਾਲਾ ਗਲਾਂ ਵਿੱਚ, ਅੱਖਾਂ 'ਤੇ ਯਕੀਨ ਨਾ ਆਵੇ ਕਿ ਇਹ ਸੰਨ 1947 ਹੈ ਕਿ ਸੰਨ 1847। ਮੈਂ ਸਤਿਕਾਰ ਨਾਲ ਸਭ ਨੂੰ ਬਿਠਾਇਆ, ਸੁਖ-ਸਾਂਦ ਪੁੱਛੀ ਅਤੇ ਪਾਣੀ ਧਾਣੀ ਦੀ ਸੇਵਾ ਉਪਰਾਂਤ ਮੇਰੀ ਸਿੰਘਣੀ ਨੇ ਇੱਕ ਦੁਸ਼ਾਲਾ ਤੇ 51 ਰੁਪਏ ਚਾਂਦੀ ਦੇ ਥਾਲ ਵਿੱਚ ਰੱਖ, ਬਾਬਾ ਪ੍ਰਤਾਪ ਸਿੰਘ ਜੀ ਦੇ ਭੇਟ ਕੀਤੇ। ਮਾਸਟਰ ਤਾਰਾ ਸਿੰਘ ਜੀ ਹੱਸ ਕੇ ਕਹਿਣ ਲਗੇ, 'ਮੇਰੀ ਨੀਲੀ ਪੱਗ ਕਰਕੇ ਮੇਰਾ ਇਸ ਤਰ੍ਹਾਂ ਸਵਾਗਤ ਨਹੀਂ ਸੀ ਹੋਇਆ ?' ਮੈਂ ਉੱਤਰ ਦਿੱਤਾ, 'ਨੀਲਾਂਬਰੀ ਬਸਤਰ ਤਾਂ ਆਪ ਦਸਮ ਪਾਤਸ਼ਾਹ ਦਾ ਪ੍ਰਿਯ ਚਿੰਨ੍ਹ ਹਨ ਪਰ ਤੁਹਾਡੀ ਪੱਗ ਦੇ ਪੇਚ ਐਸੇ ਗੁਰਮੁਖੀ ਹਨ ਜਿਸ ਤਰ੍ਹਾਂ ਇਨ੍ਹਾਂ ਨਾਮਧਾਰੀ ਸਿੰਘਾਂ ਦੇ ?' ਇਹ ਸੁਣ ਕੇ ਬਾਬਾ ਪ੍ਰਤਾਪ ਸਿੰਘ ਜੀ ਅਤੇ ਹੋਰ ਸਭ ਪ੍ਰਸੰਨ ਹੋ ਕੇ ਹੱਸ ਪਏ। ਮੈਂ ਕੁਝ ਕਹਿਣ ਲੱਗਾ ਸੀ, ਕਿ ਬਾਬਾ ਪ੍ਰਤਾਪ ਸਿੰਘ ਜੀ ਆਪ ਹੀ ਬੋਲ ਪਏ, 'ਅਸੀਂ ਲੋਕ

ਤਾਂ ਸਿੱਖੀ ਦੀ ਯਾਚਨਾ ਅਰਦਾਸ ਹੀ ਕਰਦੇ ਹਾਂ, ਅਕਾਲੀ ਆਗੂ ਗੁਰੂ ਦੀਆਂ ਲਾਡਲੀਆਂ ਫ਼ੌਜਾਂ ਹਨ, ਸਾਡਾ ਇਹਨਾਂ ਨਾਲ ਕੀ ਮੁਕਾਬਲਾ ?' ਇਉਂ ਵਾਤਾਵਰਣ ਨਿਰੇ ਹਾਸੇ ਤੋਂ ਨਿਮਰਤਾ ਦੀ ਉੱਚਤਾ ਵੱਲ ਚਲਾ ਗਿਆ ਤਾਂ ਬਾਬਾ ਪ੍ਰਤਾਪ ਸਿੰਘ ਜੀ ਆਖਣ ਲੱਗੇ, 'ਅਸਾਂ ਤੁਹਾਡੇ ਨਾਲ ਕੁਝ ਇਕੱਲਿਆਂ ਬਚਨ ਕਰਨੇ ਹਨ।' ਅਸੀਂ ਦੋਵੇਂ ਕੋਠੀ ਦੇ ਡਰਾਇੰਗ ਰੂਮ ਵਿੱਚ ਚਲੇ ਗਏ ਤਾਂ ਆਖਿਓਨੇ, '24 ਜੂਨ ਨੂੰ ਵਾਪਰੇ ਲਾਹੌਰ ਵਾਲੇ ਚਮਤਕਾਰ ਦਾ ਸਾਰਾ ਸਮਾਚਾਰ ਮੈਨੂੰ ਇਨ ਬਿਨ ਸੁਣਾਓ।' ਮੈਂ ਅਲਫ਼ ਤੋਂ ਯੇ ਤਕ ਸਾਰੇ ਚਮਤਕਾਰ ਦਾ ਵਿਸਥਾਰ ਸੁਣਾਇਆ ਤਾਂ ਮੇਰੇ ਉੱਤੇ ਚੰਗੀ ਲੰਮੀ ਜਿਰਹ ਕੀਤੀ। 'ਜਾਗਦੇ ਸਾਓ ਕਿ ਸੁਤੇ ਹੋਏ ?' ਮੈਂ ਕਿਹਾ, 'ਜਾਗਰਤ ਦੇ ਪਰਲਾ ਕਿਨਾਰਾ ਅਤੇ ਸੁਸ਼ੋਪਤ ਅਵਸਥਾ ਦੇ ਉਰਾਰਲਾ ਕੰਢਾ ਸੀ ਜਿੱਥੇ ਮੈਂ ਖਲੋਤਾ ਸਾਂ।' ਫੇਰ ਕਹਿਣ ਲੱਗੇ, 'ਕਮਰੇ ਵਿੱਚ ਸੂਰਜ ਦਾ ਚਾਨਣ ਸੀ ਕਿ ਤਾਰਿਆਂ ਦੀ ਲੋਅ ?' ਮੈਂ ਕਿਹਾ, 'ਸੂਰਜ ਦਾ ਚਾਨਣ ਨਹੀਂ ਸੀ ਪਰ ਧੀਮਾ ਚਾਨਣ ਸੀ, ਤਾਰਿਆਂ ਤੋਂ ਵੱਧ।' ਫੇਰ ਕਹਿਣ ਲਗੇ, 'ਸਤਿਗੁਰੂ (ਰਾਮ ਸਿੰਘ ਜੀ) ਦੇ ਨੇਤਰ ਝਮਕਦੇ ਸਨ ?' ਮੈਂ ਕਿਹਾ, 'ਇਹ ਗੱਲ ਮੈਂ ਧਿਆਨ ਨਾਲ ਵੇਖੀ ਸੀ, ਤ੍ਰਾਟਕ ਨੇਤਰ ਸਨ।' ਅੰਤ ਨੂੰ ਪੁੱਛਿਆ, 'ਖੜਿਆਂ ਬੈਠਿਆਂ ਦਾ ਸਰੀਰ ਧਰਤੀ ਨਾਲ ਛੁੰਹਦਾ ਸੀ।' ਮੈਂ ਦੱਸਿਆ, 'ਅੱਧੀ ਕੁ ਇੰਚ ਧਰਤੀ ਨਾਲੋਂ ਅਛੋਹ ਸੀ।' ਆਖ਼ਰ ਨੂੰ ਕਿਹਾ, 'ਜਿਹੜਾ ਸਿੰਘ ਅਰਦਲ ਵਿੱਚ ਸੀ ਉਸ ਦਾ ਹੁਲੀਆ ਦੱਸੋ', ਮੈਂ ਦਸਿਆ ਤਾਂ ਕਹਿਣ ਲੱਗੇ, 'ਠੀਕ ਇਹ... ਸਿੰਘ ਹੀ ਸੀ।' ਇਉਂ ਆਖਿਆ ਅਤੇ ਮੇਰੇ ਚਰਨਾਂ ਨੂੰ ਦੋਵੇਂ ਹੱਥ ਲਾ ਦਿੱਤੇ। 'ਬੜੇ ਵੱਡੇ ਭਾਗਾਂ ਵਾਲੇ ਹੋ, ਤੁਹਾਨੂੰ ਸਤਿਗੁਰੂ ਨੇ ਦੇਵ ਰੂਪ ਵਿੱਚ ਦਰਸ਼ਨ ਦਿੱਤੇ ਹਨ।'

ਜਦੋਂ ਬਾਹਰ ਆਏ ਤਾਂ ਇੱਕ ਨਾਲ ਦੇ ਸਿੰਘ ਨੇ ਪੁੱਛਿਆ, 'ਕਿਉਂ ਜੀ ਕੰਮ ਬਣ ਗਿਆ ?' ਬਾਬਾ ਪ੍ਰਤਾਪ ਸਿੰਘ ਜੀ ਕਹਿਣ ਲੱਗੇ, 'ਤੁਸੀਂ ਆਪ ਹੀ ਗੱਲ ਕਰ ਲਓ।' ਗੱਲ ਹੋਈ ਤਾਂ ਪਤਾ ਲੱਗਾ ਕਿ ਬਾਬਾ ਜੀ ਦੀ ਮੋਟਰਕਾਰ ਦਾ ਪਟਰੋਲ ਮੁੱਕਾ ਹੋਇਆ ਹੈ ਅਤੇ ਡਿਪਟੀ ਕਮਿਸ਼ਨਰ ਦੇ ਹੁਕਮ ਤੋਂ ਬਿਨਾਂ ਪਟਰੋਲ ਖ਼ਰੀਦਣ ਦੀਆਂ ਪਰਚੀਆਂ ਨਹੀਂ ਮਿਲ ਸਕਦੀਆਂ। ਮੈਂ ਇਹ ਔਕੜ ਦੂਰ ਕਰ ਦਿੱਤੀ।

ਅਨੇਕ ਬਾਰ ਬਾਬਾ ਪ੍ਰਤਾਪ ਸਿੰਘ ਜੀ, ਮੈਨੂੰ, ਆਪ ਆ ਕੇ, ਜਿੱਥੇ ਕਿਤੇ ਭੀ ਨੌਕਰੀ ਦੇ ਸਿਲਸਿਲੇ ਵਿੱਚ ਮੈਂ ਹੋਵਾਂ, ਦਰਸ਼ਨ ਦਿਆ ਕਰਦੇ ਹਨ। ਚਿੱਠੀ ਪੱਤਰ ਭੀ ਕਰ ਲੈਂਦੇ ਸਨ। ਪਹਿਲਾਂ ਪਹਿਲਾਂ ਤਾਂ ਕਿਸੇ ਲਿਖਾਰੀ ਕੋਲੋਂ ਚਿੱਠੀ ਲਿਖਵਾਂਦੇ ਸਨ, ਜੋ ਕਿ ਬੜੇ ਸੁੰਦਰ ਗੁਰਮੁਖੀ ਦੇ ਅੱਖਰ ਲਿਖਦਾ ਸੀ, ਪਰ ਪਿੱਛੋਂ ਜਾ ਕੇ ਆਪਣੇ ਹੱਥ ਨਾਲ ਭੀ ਲਿਖ ਦੇਂਦੇ ਸਨ। ਹੋ ਸਕਦਾ ਹੈ ਕੋਈ ਪੱਤਰਕਾ ਅਜੇ ਭੀ ਮੇਰੇ ਪੁਰਾਣੇ ਕਾਗ਼ਜ਼ਾਂ ਵਿੱਚੋਂ ਨਿਕਲ ਆਵੇ।

•

# ਸਿੱਖਾਂ ਦੀਆਂ ਸਿਆਸੀ ਭੁੱਲਾਂ

[ਇਹ ਸਿਰਦਾਰ ਸਾਹਿਬ ਦਾ ਅੰਗਰੇਜ਼ੀ ਵਿੱਚ ਲਿਖਿਆ ਲੇਖ 'ਸਿੱਖਸ ਐਂਡ ਸਿੱਖਇਜ਼ਮ' ਦਾ ਪੰਜਾਬੀ ਅਨੁਵਾਦ ਹੈ। ਇਸ ਲੇਖ ਨੂੰ ਸਿਰਦਾਰ ਸਾਹਿਬ ਨੇ 1975 ਵਿੱਚ ਵੈਨਕੂਵਰ ਵਿਖੇ ਪੜ੍ਹਿਆ ਸੀ। ਇਸ ਵਿੱਚ ਉਨ੍ਹਾਂ ਨੇ ਬਹੁਤ ਹੀ ਗੰਭੀਰ ਮੁੱਦੇ ਉਠਾਏ ਹਨ ਅਤੇ ਸਿੱਖਾਂ ਦੀਆਂ ਪਿਛਲੀਆਂ ਸਿਆਸੀ ਭੁੱਲਾਂ ਨੂੰ ਜਿਨ੍ਹਾਂ ਕਰਕੇ ਸਿੱਖ ਅੱਜ ਸਿਆਸੀ ਅਧੋਗਤੀ ਦੇ ਸ਼ਿਕਾਰ ਹੋ ਗਏ ਹਨ, ਸਿਰਦਾਰ ਸਾਹਿਬ ਨੇ ਤੱਥਾਂ ਸਹਿਤ ਸਾਬਤ ਕੀਤਾ ਹੈ ਕਿ ਮੌਜੂਦਾ ਹਿੰਦੋਸਤਾਨ ਦੇ ਹੁਕਮਰਾਨ ਸਿੱਖਾਂ ਵਿੱਚੋਂ ਉੱਚ ਇੱਛਾਵਾਂ ਖ਼ਤਮ ਕਰ ਕੇ ਹੀਣੇ ਤੇ ਘਸਿਆਰੇ ਬਣਾਉਣਾ ਚਾਹੁੰਦੇ ਹਨ।]

ਸਿੱਖ ਧਰਮ ਦੇ ਅਜਿਹੇ ਮੁੱਢਲੇ ਸਮਾਜਿਕ ਅਤੇ ਅਧਿਆਤਮਿਕ ਅਸੂਲ ਹਨ ਜਿਸ ਦੀ ਘੋਸ਼ਣਾ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਨੇ ਕੀਤੀ। ਜਿਨ੍ਹਾਂ ਅਸੂਲਾਂ ਨੂੰ ਉਨ੍ਹਾਂ ਦੇ ਨੌਂ ਵਾਰਿਸਾਂ ਨੇ ਪੂਰਨ ਕੀਤਾ ਅਤੇ ਜਿਨ੍ਹਾਂ ਨੂੰ ਫਿਰ ਅੰਤਿਮ ਨਾਨਕ, ਗੁਰੂ ਗੋਬਿੰਦ ਸਿੰਘ ਨੇ ਦੇਵ-ਪਦਵੀ ਪ੍ਰਦਾਨ ਕਰਕੇ ਖ਼ਾਲਸੇ ਦੇ ਰੂਪ ਵਿੱਚ ਜੱਥੇਬੰਦ ਕੀਤਾ। ਉਹ ਖ਼ਾਲਸਾ ਜਿਸ ਦੇ ਸਿਰ ਉੱਤੇ ਗੁਰੂ ਨਾਨਕ ਦੇ ਨਿਰਦੇਸ਼ਾਂ ਨੂੰ ਅਮਲੀ ਰੂਪ ਦੇਣ ਦੀ ਜ਼ਿੰਮੇਵਾਰੀ ਹੈ ਅਤੇ ਜਿਸ ਦੇ ਸਿਰ ਇੱਕ ਵਿਸ਼ਵ ਸਮਾਜ ਦੀ ਸਥਾਪਨਾ ਕਰਨ ਦੀ ਭਾਰੀ ਜ਼ਿੰਮੇਵਾਰੀ ਹੈ। ਉਹ ਵਿਸ਼ਵ-ਸਮਾਜ ਜਿਸ ਵਿੱਚ ਬੁਰਾਈ ਦਾ ਵਿਕਾਸ ਅਤੇ ਬੇਰੋਕ ਵਾਧਾ, ਜੇ ਖ਼ਤਮ ਨਾ ਵੀ ਹੋਵੇ ਤਾਂ ਰੋਕਿਆ ਜਾ ਸਕਦਾ ਹੋਵੇ। ਇੰਨੇ ਮਹਾਨ ਕਾਰਜ ਦੀ ਜ਼ਿੰਮੇਵਾਰੀ ਉਨ੍ਹਾਂ ਲੋਕਾਂ ਦੇ ਮੋਢਿਆਂ ਉੱਤੇ ਹੈ, ਜਿਨ੍ਹਾਂ ਨੂੰ ਤੁਸੀਂ ਦਸਤਾਰ ਸਜਾਈ ਅਤੇ ਸਾਬਤ ਸਬੂਤ ਕੇਸ ਰੱਖੇ ਹੋਏ, ਸੰਸਾਰ ਦੇ ਵੱਖ-ਵੱਖ ਭਾਗਾਂ ਵਿੱਚ ਫਿਰਦੇ ਦੇਖਦੇ ਹੋ। ਇਹ ਦਸਤਾਰ ਅਤੇ ਸਾਬਤ ਸਬੂਤ ਰੋਮ ਆਧੁਨਿਕ ਸਭਿਆਚਾਰ ਦੇ ਨਜ਼ਰੀਏ ਦੀ ਕਿਸੇ ਵੀ ਤਰ੍ਹਾਂ ਦੀ ਘਾਟ ਦੇ ਚਿੰਨ੍ਹ ਨਹੀਂ ਹਨ। ਇਹ ਇੱਕ ਮਹਾਨ ਕਾਰਜ ਦੇ ਅੰਤਹਕਰਣ ਅਤੇ ਬੁੱਧੀ ਦਾ ਬਾਹਰੀ ਰੂਪ ਹਨ। ਉਹ ਮਹਾਨ ਕਾਰਜ ਜਿਸ ਤਰ੍ਹਾਂ ਦੇ ਮਹਾਨ ਕਾਰਜ ਪ੍ਰਤੀ ਸੰਸਾਰ ਦਾ ਇਤਿਹਾਸ ਅਣਜਾਣ ਹੈ। ਇੱਕ ਅਜਿਹਾ ਕਾਰਜ ਜਿਸ ਨੂੰ ਪਹਿਲਾਂ ਕਦੇ ਵੀ ਅਨੁਭਵ ਨਹੀਂ ਕੀਤਾ ਗਿਆ ਅਤੇ ਜਾਂ ਅਮਲ ਵਿੱਚ ਨਹੀਂ ਲਿਆਂਦਾ ਗਿਆ।

ਅਠਾਰ੍ਹਵੀਂ ਸਦੀ ਦੇ ਸ਼ੁਰੂ ਤੋਂ ਹੀ ਖ਼ਾਲਸੇ ਦੇ ਸ਼੍ਰੇਣੀ-ਬੱਧ ਹੋਣ ਤੋਂ ਬਾਅਦ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਸਿੱਖਾਂ ਨੇ ਏਸ਼ੀਆ ਦੇ ਇਤਿਹਾਸ ਵਿੱਚ ਸਿੱਧੇ ਤੌਰ 'ਤੇ ਅਤੇ ਸੰਸਾਰ ਦੇ ਇਤਿਹਾਸ ਵਿੱਚ ਅਸਿੱਧੇ ਤੌਰ 'ਤੇ ਮਹੱਤਵਪੂਰਣ ਭੂਮਿਕਾ ਨਿਭਾਈ ਹੈ। 1710 ਈ: ਵਿੱਚ ਉਨ੍ਹਾਂ ਨੇ ਐਨ ਮੁਗ਼ਲ ਸਲਤਨਤ ਦੇ ਵਿਚਕਾਰ ਇੱਕ ਗਣਤੰਤਰ ਰਾਜ ਦੀ ਸਥਾਪਨਾ ਕੀਤੀ, ਜਿਸ ਵਿੱਚ

ਉਨ੍ਹਾਂ ਨੇ ਜਗੀਰਦਾਰੀ ਸਮਾਜ ਦੇ ਅਧੀਨ ਕਾਸ਼ਤਕਾਰਾਂ ਨੂੰ ਜ਼ਮੀਨਾਂ ਦਿੱਤੀਆਂ ਅਤੇ ਐਲਾਨ ਕੀਤਾ ਕਿ ਰਾਜ ਸੱਤਾ ਲੋਕਾਂ ਦੇ ਹੱਥਾਂ ਵਿੱਚ ਹੈ, ਲੋਕਾਂ ਵਿੱਚ ਹੀ ਉਪਜਦੀ ਹੈ ਅਤੇ ਰਾਜ ਦੇ ਸਾਰੇ ਲੋਕ ਇੱਕ ਸ਼ਹਿਰੀ ਦੇ ਨਾਤੇ ਬਰਾਬਰ ਹਨ। ਇਨ੍ਹਾਂ ਵਚਿੱਤਰ ਸਿਧਾਂਤਾਂ ਨੂੰ ਨਾ ਕੇਵਲ ਪ੍ਰਵਾਨਿਆ ਹੀ ਗਿਆ ਬਲਕਿ ਅਮਲ ਵਿੱਚ ਵੀ ਲਿਆਂਦਾ ਗਿਆ। ਬੇਸ਼ੱਕ ਇਹ ਬੜਾ ਹੀ ਥੋੜ੍ਹਾ ਸੀ। ਇਹ ਅਸੂਲ ਇੱਕ ਇਤਿਹਾਸਕ ਚਮਤਕਾਰ ਹਨ ਜਿਨ੍ਹਾਂ ਦਾ ਪੱਛਮ ਅਤੇ ਪੂਰਬ ਵਿੱਚ ਬਹੁਤ ਘੱਟ ਲੋਕਾਂ ਨੂੰ ਗਿਆਨ ਹੈ, ਪਰੰਤੂ ਜੇਕਰ ਇਨ੍ਹਾਂ ਅਸੂਲਾਂ ਨੂੰ ਸਹੀ ਢੰਗ ਨਾਲ ਸਮਝਿਆ ਜਾਵੇ ਅਤੇ ਇਨ੍ਹਾਂ ਦਾ ਮੁਲਾਂਕਣ ਕੀਤਾ ਜਾਵੇ ਤਾਂ ਲੋਕ ਹੈਰਾਨ ਹੋਣਗੇ ਕਿ ਇਹ ਕਿਵੇਂ ਸੰਭਵ ਹੋ ਸਕਿਆ ਕਿ ਵਿਕਾਸ ਅਤੇ ਸੰਘਰਸ਼ ਟਾਲੂ ਪੂਰਬ ਵਿੱਚ ਅਜਿਹੇ ਕ੍ਰਾਂਤੀਕਾਰੀ ਵਚਿੱਤਰ, ਵਿਕਾਸਸ਼ੀਲ ਵਿਚਾਰ ਨਾ ਸਿਰਫ਼ ਪੁੰਗਰ ਹੀ ਸਕੇ, ਬਲਕਿ ਉਨ੍ਹਾਂ ਨੂੰ ਅਮਲੀ ਰੂਪ ਵੀ ਦਿੱਤਾ ਗਿਆ। ਮੰਦੇ ਭਾਗੀਂ ਇਹ ਰਾਜ ਜ਼ਿਆਦਾ ਦੇਰ ਨਾ ਰਿਹਾ। ਇਹ ਸਿੱਖ ਰਾਜ ਸਿਰਫ਼ ਛੇ-ਸੱਤ ਸਾਲ ਹੀ ਰਹਿ ਸਕਿਆ। ਭਾਰਤ ਤੋਂ ਉੱਤਰ ਵਿੱਚ ਸਿੱਖ ਗਣਤੰਤਰ ਨੂੰ ਤਬਾਹ ਕਰਨ ਲਈ ਬਾਦਸ਼ਾਹ ਬਹਾਦਰ ਸ਼ਾਹ, ਦੁਰੇਡੇ ਦੱਖਣ ਤੋਂ ਮੁਗ਼ਲ ਸਲਤਨਤ ਦੇ ਸਾਰੇ ਸਾਧਨ ਲੈ ਕੇ ਰਵਾਨਾ ਹੋਇਆ। ਇਹ ਸਿੱਖ ਗਣਤੰਤਰ ਲੁਧਿਆਣੇ ਦੀਆਂ ਸੀਮਾਵਾਂ ਤੋਂ ਲੈ ਕੇ ਪਾਨੀਪਤ, ਰਾਵੀ ਤੋਂ ਯਮੁਨਾ ਤੱਕ ਫੈਲਿਆ ਹੋਇਆ ਸੀ। ਜੇਕਰ ਇਹ ਗਣਤੰਤਰ ਰਹਿ ਸਕਦਾ, ਜਾਂ ਅਗਲੇ ਚਾਲ੍ਹੀ ਪੰਜਾਹ ਸਾਲ ਤਕ ਇਸ ਦਾ ਟਿਕੇ ਰਹਿਣਾ ਸੰਭਵ ਹੋ ਸਕਦਾ, ਤਾਂ ਨਾ ਸਿਰਫ਼ ਮੁਗ਼ਲ ਸਲਤਨਤ ਦਾ ਹੀ ਬਹੁਤ ਸਮਾਂ ਪਹਿਲਾਂ ਪਤਨ ਹੋ ਜਾਂਦਾ, ਬਲਕਿ ਭਾਰਤ ਵਿੱਚ ਹੀ ਇੱਕ ਅਜਿਹੀ ਸਮਾਜਿਕ ਅਤੇ ਰਾਜਨੀਤਕ ਕ੍ਰਾਂਤੀ ਆ ਜਾਂਦੀ ਕਿ ਸ਼ਾਇਦ ਭਾਰਤ ਦੀ ਸਮਾਨਤਾ, ਸੁਤੰਤਰਤਾ ਅਤੇ ਭਾਈਚਾਰੇ ਵਰਗੇ ਆਧੁਨਿਕ ਵਿਚਾਰਾਂ ਦਾ ਮੋਢੀ ਹੁੰਦਾ। ਉਹ ਵਿਚਾਰ ਜਿਨ੍ਹਾਂ ਦੀ ਉੱਤਪਤੀ ਦਾ ਮਾਣ ਫ਼ਰਾਂਸੀਸੀ ਕ੍ਰਾਂਤੀ ਨੂੰ ਜਾਂਦਾ ਹੈ, ਅਤੇ ਜਿਨ੍ਹਾਂ ਵਿਚਾਰਾਂ ਨੇ ਪਿਛਲੀ ਇੱਕ ਸਦੀ ਤੋਂ ਆਧੁਨਿਕ ਰਾਜਨੀਤਕ ਗਤੀਵਿਧੀਆਂ ਨੂੰ ਉਤਸ਼ਾਹਤ ਕੀਤਾ ਹੈ।

ਜਿਵੇਂ ਸਿੱਖ ਲੋਕ ਗੁਰੂ ਨਾਨਕ ਦੇ ਉਪਦੇਸ਼ਾਂ ਤੋਂ ਉਤਸ਼ਾਹਤ ਸਨ, ਉਨ੍ਹਾਂ ਪਾਸ ਇੱਕ ਹੋਰ ਵੀ ਅਸੂਲ ਸੀ ਜੋ ਉਨ੍ਹਾਂ ਇਸ ਥੋੜ੍ਹੇ ਚਿਰਕਾਲੀ ਗਣਤੰਤਰ ਰਾਜ ਅੰਦਰ ਵਾਸਤਵਿਕ ਰੂਪ ਵਿੱਚ ਲਾਗੂ ਕੀਤਾ। ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨੇ 10 ਦਸੰਬਰ, 1710 ਨੂੰ ਦਿੱਲੀ ਤੋਂ ਇੱਕ ਸ਼ਾਹੀ ਫ਼ੁਰਮਾਨ ਲਾਗੂ ਕੀਤਾ ਜੋ ਇਸ ਤਰ੍ਹਾਂ ਹੈ: ਜੋ ਵੀ ਸਿੱਖ ਮਿਲਦਾ ਹੈ ਜਾਂ ਕਿਤੇ ਨਜ਼ਰ ਆਉਂਦਾ ਹੈ, ਉਸ ਨੂੰ ਬਿਨਾਂ ਸੰਕੋਚ ਅਤੇ ਸੋਚ ਵਿਚਾਰ ਤੋਂ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ। ਇਹ ਉਸ ਸੰਕਲਪ ਅਤੇ ਪ੍ਰਚੰਡ ਤੋਂ ਵੀ ਭਿਆਨਕ ਸੀ ਜੋ ਦੂਸਰੇ ਵਿਸ਼ਵ ਯੁੱਧ ਸਮੇਂ ਹਿਟਲਰ ਦੇ ਦਿਮਾਗ਼ ਵਿੱਚ ਵੜਿਆ ਹੋਇਆ ਸੀ। ਜਦੋਂ ਉਹ ਚਾਹੁੰਦਾ ਸੀ ਕਿ ਜਿੱਥੇ ਵੀ ਕੋਈ ਯਹੂਦੀ ਮਿਲੇ, ਉਸ ਨੂੰ ਖ਼ਤਮ ਕਰ ਦਿੱਤਾ ਜਾਵੇ। ਇਸਨੂੰ ਉਹ ਯਹੂਦੀ ਸਮੱਸਿਆ ਦਾ ਹੱਲ ਆਖਦਾ ਸੀ। ਇਹ ਸ਼ਾਹੀ ਫ਼ੁਰਮਾਨ 10 ਦਸੰਬਰ, 1710 ਈ: ਨੂੰ ਜਾਰੀ ਹੋਇਆ ਜੋ ਉਨ੍ਹਾਂ ਘੱਟ-ਗਿਣਤੀ ਲੋਕਾਂ ਦੇ ਵਿਰੁੱਧ ਸੀ, ਜੋ ਇੱਕ ਨਵੇਂ ਸਮਾਜ ਦੇ ਅਸੂਲਾਂ

ਦੇ ਧਾਰਨੀ ਸਨ ਅਤੇ ਉਹ ਸਮਾਜ ਜਿਸ ਦਾ ਮੰਤਵ ਇੱਕ ਆਧੁਨਿਕ ਗਣਤੰਤਰ ਰਾਜ ਸਥਾਪਿਤ ਕਰਨਾ ਸੀ, ਜੋ ਆਉਣ ਵਾਲੀਆਂ ਸਦੀਆਂ ਦੇ ਵਿਸ਼ਵ ਸਮਾਜ ਦੀ ਰਹਿਬਰੀ ਕਰ ਸਕੇ। ਇਸ ਸਰਬ ਸੱਤਾਵਾਦ ਅਤੇ ਅਤਿ ਵਹਿਸ਼ੀਪੁਣੇ ਵਾਲੇ ਸ਼ਾਹੀ ਹੁਕਮ ਵੱਲ ਸਿੱਖਾਂ ਦਾ ਪ੍ਰਤੀਕਰਮ ਧਿਆਨ ਦੇਣ ਯੋਗ ਹੈ।

ਮੈਂ ਪਹਿਲਾਂ ਹੀ ਸੰਕੇਤ ਕਰ ਚੁੱਕਾ ਹਾਂ ਕਿ ਸਿੱਖਾਂ ਦੇ ਬੇ-ਰਹਿਮ ਵਿਨਾਸ਼ ਦਾ ਸ਼ਾਹੀ ਹੁਕਮ 10 ਦਸੰਬਰ, 1710 ਈ: ਨੂੰ ਜਾਰੀ ਹੋਇਆ। ਮਸਾਂ ਤਿੰਨ ਮਹੀਨੇ ਕੁਝ ਕੁ ਦਿਨ ਮਗਰੋਂ ਹੀ 7 ਅਪ੍ਰੈਲ, 1711 ਈ: ਨੂੰ ਸਿੱਖ ਗਣਤੰਤਰ ਵੱਲੋਂ ਉਨ੍ਹਾਂ ਦੇ ਮੁਖੀਏ ਬਾਬਾ ਬੰਦਾ ਸਿੰਘ ਬਹਾਦਰ ਦੇ ਦਸਤਖ਼ਤਾਂ ਹੇਠ ਸ਼ਾਹੀ ਹੁਕਮ ਦੇ ਉੱਤਰ ਵਿੱਚ ਇੱਕ ਅਧਿਆਦੇਸ਼ ਜਾਰੀ ਕੀਤਾ ਗਿਆ, ਜਿਸ ਰਾਹੀਂ ਐਲਾਨ ਕੀਤਾ ਗਿਆ : ਅਸੀਂ ਮੁਸਲਮਾਨਾਂ ਜਾਂ ਇਸਲਾਮ ਧਰਮ ਦਾ ਵਿਰੋਧ ਨਹੀਂ ਕਰਦੇ। ਪ੍ਰੰਤੂ ਅਸੀਂ ਸਿਰਫ਼ ਜ਼ੁਲਮ ਅਤੇ ਅਨਿਆਂ ਪੂਰਵਕ ਅਧਿਕਾਰ ਸਥਾਪਨਾ ਦੀ ਸ਼ਕਤੀ ਦਾ ਵਿਰੋਧ ਕਰਦੇ ਹਾਂ। ਇਸ ਅਧਿਆਦੇਸ਼ ਦਾ ਸਾਰ ਸਮਕਾਲੀ ਦਸਤਾਵੇਜ਼ਾਂ, ਜਿਵੇਂ ਕਿ ਪਰਸ਼ੀਅਨ Ruqnati-Aminuidavallah Dasttural-insha ਅਤੇ ਸ਼ਾਹੀ ਰੋਜ਼ਨਾਮਚਿਆਂ ਵਿੱਚ ਦਰਜ ਹੈ। ਇਸ ਕਠੋਰ ਸ਼ਾਹੀ ਫ਼ੁਰਮਾਨ, ਜੋ ਸਿੱਖ ਲੋਕਾਂ ਦੀ ਤਬਾਹੀ ਵਾਸਤੇ ਜਾਰੀ ਕੀਤਾ ਗਿਆ ਸੀ, ਤੋਂ ਤਿੰਨ ਮਹੀਨੇ ਮਗਰੋਂ ਹੀ ਸਿੱਖਾਂ ਨੇ ਉਸ ਦੇ ਜਵਾਬ ਵਿੱਚ ਇੱਕ ਅਧਿਆਦੇਸ਼ ਜਾਰੀ ਕੀਤਾ। ਇਸ ਅਧਿਆਦੇਸ਼ ਤੋਂ ਸਿੱਖ ਲੋਕਾਂ ਦੀ ਰਾਜਨੀਤਕ ਪ੍ਰਪੱਕਤਾ ਅਤੇ ਦਰਿਆਦਿਲੀ ਦਾ ਸਬੂਤ ਮਿਲਦਾ ਹੈ। 'ਅਸੀਂ ਮੁਸਲਮਾਨਾਂ ਦਾ ਵਿਰੋਧ ਨਹੀਂ ਕਰਦੇ। ਅਸੀਂ ਸਿਰਫ਼ ਉਸ ਅਨਿਆਂਪੂਰਵਕ ਸਥਾਪਿਤ ਰਾਜਸੱਤਾ ਦਾ ਵਿਰੋਧ ਕਰਦੇ ਹਾਂ, ਜੋ ਕਿਸੇ ਵਿਸ਼ੇਸ਼ ਹੱਕਾਂ ਵਾਲਿਆਂ ਦੀ ਜਾਂ ਮੁਗ਼ਲਾਂ ਦੀ ਮਿਲਖ ਨਹੀਂ ਬਲਕਿ ਲੋਕਾਂ ਦੀ ਮਿਲਖ ਹੈ।' ਇਹ ਨਜ਼ਰੀਆ, ਸੁਭਾਅ, ਭਾਵਨਾ, ਇੰਨੇ ਪਰਜਾਤੰਤਰੀ ਉੱਚੀ ਨੈਤਿਕਤਾ, ਉੱਤਮ ਸਭਿਆਚਾਰ ਇਖ਼ਲਾਕ ਵਾਲੇ ਸਨ ਕਿ ਭਾਵੇਂ ਤੁਸੀਂ ਉਸ ਸਮੇਂ ਸਤਾਰ੍ਹਵੀਂ ਅਠਾਰ੍ਹਵੀਂ ਅਤੇ ਉੱਨ੍ਹੀਵੀਂ ਸਦੀ ਦੇ ਸਮਕਾਲੀ ਇਤਿਹਾਸ ਦੇ ਪੰਨੇ ਫਰੋਲ ਕੇ ਦੇਖ ਲਵੋ ਤਾਂ ਤੁਹਾਨੂੰ ਉਸ ਸਮੇਂ ਦੇ ਕਿਸੇ ਵੀ ਰਾਜ ਦੀਆਂ ਵਿਧੀਆਂ ਅਤੇ ਪ੍ਰਥਾਵਾਂ ਇਸ ਦੇ ਬਰਾਬਰ ਜਾਂ ਸਮਾਨਅੰਤਰ ਨਹੀਂ ਮਿਲਣਗੀਆਂ।

ਜਦੋਂ ਉੱਤਰੀ ਭਾਰਤ ਦੇ ਮੱਧ ਵਿੱਚ ਸਿੱਖ ਗਣਤੰਤਰ ਰਾਜ, ਜਿਸ ਵਿੱਚ ਸਿੱਖਾਂ ਨੇ ਗੁਰੂਆਂ ਰਾਹੀਂ ਘੋਸ਼ਨਾ ਕੀਤੇ ਰਾਜਨੀਤੀ ਅਤੇ ਨੈਤਿਕਤਾ ਦੇ ਮਹਾਨ ਸਿਧਾਂਤਾਂ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਸ ਦੇ ਸਥਾਪਿਤ ਕਰਨ ਦੀ ਮੁੱਢਲੀ ਕੋਸ਼ਿਸ਼ ਅਸਫਲ ਰਹੀ ਤਾਂ ਇਸ ਤੋਂ ਮਗਰੋਂ ਲਗਭਗ ਅੱਧੀ ਸਦੀ ਦਾ ਸਮਾਂ ਸਿੱਖਾਂ ਉਪਰ ਬੇਰਹਿਮ ਜ਼ੁਲਮ, ਕੁਲਨਾਸ਼, ਕਤਲੇਆਮ ਦਾ ਸਮਾਂ ਹੈ। ਸਿੱਖਾਂ ਉੱਤੇ ਇਹ ਜ਼ੁਲਮ ਅਤੇ ਕਤਲੇਆਮ ਉਸ ਸਮੇਂ ਏਸ਼ੀਆ ਦੀਆਂ ਦੋ ਮਹਾਨ ਆਪਾ ਪਸਾਰ ਵਿੱਚ ਲੱਗੀਆਂ ਸਲਤਨਤਾਂ ਨੇ ਕੀਤਾ। ਇਹ ਸਲਤਨਤਾਂ ਸਨ—ਮੁਗ਼ਲ ਅਤੇ ਪਠਾਨ। ਪਠਾਨਾਂ ਨੇ ਅਹਿਮਦ ਸ਼ਾਹ ਅਬਦਾਲੀ ਵਰਗੇ ਜਰਨੈਲ ਦੀ ਅਗਵਾਈ ਹੇਠ ਸਿੱਖਾਂ ਦਾ ਕਤਲ ਕਰਨ ਤੇ ਵਿਨਾਸ਼ ਕਰਨ ਦੀ ਕੋਸ਼ਿਸ਼ ਕੀਤੀ। ਇਹ ਜਰਨੈਲ ਏਸ਼ੀਆ ਵਿੱਚ ਪੈਦਾ ਹੋਏ ਮਹਾਨ ਜਰਨੈਲ ਚੰਗੇਜ਼ ਖ਼ਾਂ, ਹਲਾਕੂ ਅਤੇ ਨਾਦਰ ਦੇ ਮਿਆਰ ਦਾ

ਸੀ। ਪਠਾਨਾਂ ਅਤੇ ਮੁਗ਼ਲਾਂ ਨੇ ਲਗਭਗ ਪੰਜਾਹ ਸਾਲ ਤਕ ਸਿੱਖਾਂ ਨੂੰ ਝੁਕਾਉਣ, ਖ਼ਤਮ ਕਰਨ ਅਤੇ ਹਾਰ ਮਨਾਉਣ ਦੀ ਬੇਹੱਦ ਕੋਸ਼ਿਸ਼ ਕੀਤੀ, ਪਰੰਤੂ ਸਿੱਖਾਂ ਨੇ ਭਿਆਨਕ ਹਮਲੇ ਜਰੇ। ਉਹ ਨਾ ਤਾਂ ਝੁਕੇ ਅਤੇ ਨਾ ਹੀ ਉਹਨਾਂ ਨੇ ਆਪਣੀ 'ਮੌਤ ਜਾਂ ਸੁਤੰਤਰਤਾ' ਲਈ ਤਲਖ਼ ਪੁਕਾਰ ਦਾ ਤਿਆਗ ਕੀਤਾ। ਮੌਤ ਅਤੇ ਸੁਤੰਤਰਤਾ ਦੀ ਅਜਿਹੀ ਭਾਵਨਾ ਜੋ ਆਧੁਨਿਕ ਅਤੇ ਪੁਰਾਤਨ ਪੂਰਬੀ ਬਰਾਦਰੀਆਂ ਵਾਸਤੇ ਓਪਰੀ ਸੀ ਅਤੇ ਅਗਿਆਤ ਸੀ। ਭਾਵੇਂ ਯੂਰਪ ਵਿੱਚ ਤਾਂ ਤੁਹਾਨੂੰ ਇਸ ਦੇ ਕੁਝ ਚਿੰਨ੍ਹ ਜ਼ਰੂਰ ਮਿਲਣਗੇ, ਪਰ ਏਸ਼ੀਆ ਦੇ ਇਤਿਹਾਸ ਵਿੱਚ ਇੱਕ ਅਨੋਖੀ ਭਾਵਨਾ ਸੀ। ਪਰੰਤੂ ਸਿੱਖਾਂ ਨੇ ਪੰਜਾਹ ਸਾਲਾਂ ਦੇ ਅਤਿਅੰਤ ਭਿਆਨਕ ਜ਼ੁਲਮ ਅਤੇ ਅਤਿਆਚਾਰਾਂ ਅਧੀਨ, ਜਿਸ ਦਾ ਮੰਤਵ ਪੂਰਨ ਵਿਨਾਸ਼ ਸੀ, ਸਿਰਫ਼ ਹਾਰ ਮੰਨਣ ਤੋਂ ਹੀ ਨਹੀਂ ਬਲਕਿ ਆਪਣੀ ਸੁਤੰਤਰਤਾ ਦੀ ਪੁਕਾਰ ਦਾ ਤਿਆਗ ਕਰਨ ਤੋਂ ਵੀ ਇਨਕਾਰ ਕੀਤਾ।

ਅਸੀਂ ਸੁਤੰਤਰਤਾ ਮੰਗਦੇ ਹਾਂ ਜਾਂ ਫਿਰ ਮੌਤ, ਅਤੇ ਅਖ਼ੀਰ ਨੂੰ ਉਨ੍ਹਾਂ ਨੇ ਸੁਤੰਤਰਤਾ ਹਾਸਿਲ ਕਰ ਹੀ ਲਈ। ਤਦ ਫਿਰ ਸਿੱਖ ਸਰਕਾਰ ਦੀ ਸਥਾਪਨਾ ਹੋਈ ਅਤੇ ਹੌਲੀ ਹੌਲੀ ਇਹ ਸਿੱਖ ਸਲਤਨਤ ਵੱਲ ਸਿਰਕ ਗਈ ਜਿਸ ਨੂੰ ਅਠਾਰ੍ਹਵੀਂ ਸਦੀ ਦੇ ਅੱਧ ਤੋਂ ਉੱਨ੍ਹੀਵੀਂ ਸਦੀ ਦੇ ਅੱਧ ਤੱਕ 'ਸਰਕਾਰ ਖ਼ਾਲਸਾ' ਭਾਵ ਲੋਕਾਂ ਦੀ ਸਾਂਝੀ ਸਰਕਾਰ ਕਿਹਾ ਜਾਂਦਾ ਸੀ। ਤਦ ਸਿੱਖ ਸਰਦਾਰੀ ਯਮੁਨਾ ਦਰਿਆ ਤੋਂ ਆਧੁਨਿਕ ਅਫ਼ਗ਼ਾਨਿਸਤਾਨ ਅਤੇ ਸਿੰਧ ਨਦੀ ਤੋਂ ਛੋਟੇ ਤਿੱਬਤ, ਚੀਨ ਦੀਆਂ ਹੱਦਾਂ ਤੱਕ ਫੈਲ ਗਈ। ਇੱਥੇ ਸਭ ਤੋਂ ਵੱਧ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਜਦੋਂ ਸਰਕਾਰ ਖ਼ਾਲਸਾ ਵਿਸਾਹਘਾਤੀ ਬਰਤਾਨੀਆ, ਖ਼ਾਲਸਾ ਫ਼ੌਜ ਦੇ ਧਰੋਹੀ ਗ਼ੈਰ-ਸਿੱਖ ਜਰਨੈਲਾਂ ਅਤੇ ਲਾਹੌਰ ਵਿਖੇ ਗ਼ੱਦਾਰ ਗ਼ੈਰ-ਸਿੱਖ ਸਰਕਾਰ ਦੇ ਦਿੱਤੇ ਕਸ਼ਟ ਸਹਾਰ ਰਹੀ ਸੀ ਤਾਂ ਸਿੱਖਾਂ ਨੇ ਉੱਤਰੀ ਹਿਮਾਲਿਆ ਦੇ ਭਾਗਾਂ ਵਿੱਚ ਨਵੀਆਂ ਜਿੱਤਾਂ ਪ੍ਰਾਪਤ ਕੀਤੀਆਂ। ਇਸ ਇਲਾਕੇ ਨੂੰ ਸਿੱਖਾਂ ਨੇ ਫਤਿਹ ਕਰ ਕੇ ਆਪਣੇ ਰਾਜ ਵਿੱਚ ਮਿਲਾ ਲਿਆ ਸੀ। ਇਹ ਇਲਾਕਾ ਹੁਣ ਫਿਰ ਚੀਨ ਅਤੇ ਛੋਟੇ ਤਿੱਬਤ ਦੇ ਕਬਜ਼ੇ ਹੇਠ ਹੈ। ਇਸ ਕਹਾਣੀ ਵਿੱਚ ਮਹੱਤਵਪੂਰਨ ਦਿਲਚਸਪੀ ਵਾਲੀ ਗੱਲ ਇਹ ਨਹੀਂ ਕਿ ਇਨ੍ਹਾਂ ਇਲਾਕਿਆਂ ਨੂੰ ਜਿੱਤ ਕੇ ਰਾਜ ਵਿੱਚ ਸ਼ਾਮਿਲ ਕੀਤਾ ਗਿਆ, ਉਹ ਵੀ ਉਸ ਸਮੇਂ ਜਦੋਂ ਸਿੱਖ ਆਪਣੀ ਹੀ ਜਾਨ ਬਚਾਉਣ ਲਈ ਲੜ ਰਹੇ ਸਨ ਅਤੇ ਉਨ੍ਹਾਂ 'ਤੇ ਅੱਗੋਂ ਪਿੱਛੋਂ ਹਮਲੇ ਹੋ ਰਹੇ ਸਨ। ਪਰੰਤੂ ਇਸ ਘਟਨਾ ਸੰਬੰਧੀ ਅਤਿ ਮਹੱਤਵਪੂਰਣ ਗੱਲ ਤਾਂ 1842 ਈ: ਦੀ ਸੰਧੀ ਹੈ, ਜਿਸ ਰਾਹੀਂ ਇਹ ਇਲਾਕੇ ਸਰਕਾਰ ਖ਼ਾਲਸਾ, ਸਿੱਖ ਸਲਤਨਤ ਵਿੱਚ ਸ਼ਾਮਿਲ ਕੀਤੇ ਗਏ। ਇਹ ਸੰਧੀ ਹੁਣ ਦਿੱਲੀ ਵਿਖੇ ਭਾਰਤ ਸਰਕਾਰ ਦੇ ਪੁਰਾਲੇਖਾਂ ਵਿੱਚ ਸੁਰੱਖਿਅਤ ਰੱਖੀ ਹੋਈ ਹੈ। ਕੋਈ ਵੀ ਚਾਹਵਾਨ ਜਾ ਕੇ ਵੇਖ ਸਕਦਾ ਹੈ। ਇਸ ਸੰਧੀ ਦੇ ਦੋ ਧਿਰਾਂ ਵਿਚਕਾਰ ਹੋਣ ਦਾ ਵਰਣਨ ਹੈ। ਇੱਕ ਧਿਰ ਚੀਨ ਦਾ ਬਾਦਸ਼ਾਹ ਅਤੇ ਤਿੱਬਤ ਦਾ ਦਲਾਈ ਲਾਮਾ ਅਤੇ ਦੂਜੀ ਧਿਰ ਖ਼ਾਲਸਾ ਜੀਓ, ਮਾਣਯੋਗ ਖ਼ਾਲਸਾ ਜੋ ਲੋਕਾਂ ਦੀ ਪ੍ਰਭੁਸੱਤਾ ਦਾ ਪ੍ਰਤਿਨਿਧ ਹੈ। ਇਹ ਵਿਚਾਰ ਆਪਣੇ ਆਪ ਵਿੱਚ ਹੀ ਇਤਨਾ ਨਵੀਨ ਅਤੇ ਆਧੁਨਿਕ ਜਾਪਦਾ ਹੈ ਕਿ ਉਨ੍ਹਾਂ

ਸਮਿਆਂ ਵਿੱਚ, ਪੱਛਮ ਵਿੱਚ ਵੀ ਇਸ ਦੀ ਤੁਲਨਾ ਅਤੇ ਸਮਾਨਤਾ ਢੂੰਡਣਾ ਅਸੰਭਵ ਹੋਵੇਗਾ। ਪੱਛਮ ਵਿੱਚ ਉਸ ਸਮੇਂ ਇਹ ਵਿਚਾਰ ਲੋਕਾਂ ਦੇ ਮਨ ਵਿੱਚੋਂ ਫੁੱਟ ਰਹੇ ਸਨ। ਪਰੰਤੂ ਇਨਾਂ ਵਿਚਾਰਾਂ ਨੂੰ ਉਨ੍ਹਾਂ ਨੇ ਉਦੋਂ ਤਕ ਰਾਜਨੀਤਕ ਸ਼ਾਸਨ ਪ੍ਣਾਲੀ ਦੀ ਅਮਲੀ ਪ੍ਮਾਣਿਕਤਾ ਵਿੱਚ ਨਹੀਂ ਸੀ ਲਿਆਂਦਾ। ਵਿਚਾਰਵਾਨ ਲੋਕ, ਪੱਤਰਕਾਵਾਂ ਲਿਖਣ ਵਾਲੇ ਲੋਕ ਅਤੇ ਖ਼ੁਦ ਨੂੰ ਕ੍ਰਾਂਤੀਕਾਰੀ ਆਖਣ ਵਾਲੇ ਲੋਕ ਇਨ੍ਹਾਂ ਸੰਕਲਪਾਂ ਉਪਰ ਵਿਚਾਰ ਕਰ ਰਹੇ ਸਨ, ਜੋ ਉਨ੍ਹਾਂ ਦੇ ਮਨਾਂ ਨੂੰ ਉੱਤੇਜਿਤ ਕਰ ਰਹੇ ਸਨ। ਸਮਾਂ ਪਾ ਕੇ ਇਹ ਵਿਚਾਰ ਪੱਛਮ ਦੀ ਰਾਜਨੀਤਕ ਮਹੱਤਤਾ ਪ੍ਰਾਪਤ ਕਰ ਗਏ ਪਰੰਤੂ ਪੱਛਮ ਵਿੱਚ ਇਹ ਵਿਚਾਰ ਹਾਲੀਂ ਤੱਕ ਠੋਸ ਰਾਜਨੀਤਕ ਰੂਪ ਵਿੱਚ ਪੇਸ਼ ਨਹੀਂ ਕੀਤੇ ਗਏ ਸਨ, ਜਿਸ ਰੂਪ ਵਿੱਚ ਸਿੱਖਾਂ ਨੇ ਸੰਨ 1842 ਈ: ਵਿੱਚ ਕੀਤੇ ਸਨ। ਰਾਜਨੀਤਕ ਸੁਚੇਤਨਾ ਦਾ ਇਹ ਉੱਚ ਪੱਧਰਾ ਵਿਕਾਸ ਕੋਈ ਸਾਧਾਰਨ ਚਮਤਕਾਰ ਨਹੀਂ ਸੀ।

ਇਹ ਉੱਨ੍ਹੀਵੀਂ ਸਦੀ ਦਾ ਅੱਧ ਸੀ। ਜਦੋਂ ਅੰਗਰੇਜ਼ ਨੇ ਸਿੱਖ ਫ਼ੌਜ ਦੇ ਹਿੰਦੂ ਜਰਨੈਲਾਂ ਅਤੇ ਲਾਹੌਰ ਦੀ ਹਿੰਦੂ ਪ੍ਰਧਾਨ ਸਰਕਾਰ ਨੂੰ ਭ੍ਰਿਸ਼ਟ ਕਰ ਕੇ ਖ਼ਰੀਦ ਲਿਆ ਅਤੇ ਸਿੱਖ ਸਾਂਝੀ ਸਰਕਾਰ 'ਤੇ ਹਮਲਾ ਕੀਤਾ। ਐਂਗਲੋ-ਸਿੱਖ ਲੜਾਈਆਂ ਅਤੇ ਜੰਗਾਂ ਸਮੇਂ, ਜਿਵੇਂ ਇੱਕ ਇਤਿਹਾਸਕਾਰ ਆਖਦਾ ਹੈ : 'ਸਿੱਖਾਂ ਨੇ ਅੰਗਰੇਜ਼ ਅਤੇ ਸੁਆਰਥੀ ਹਿੰਦੂ ਸੈਨਿਕਾਂ ਨੂੰ ਹਰ ਵਾਰੀ ਬੁਰੀ ਤਰ੍ਹਾਂ ਨਾਲ ਹਰਾਇਆ।' ਮੈਂ ਹਵਾਲਾ ਦੇ ਰਿਹਾ ਹਾਂ। ਪਰੰਤੂ ਤਦ ਵੀ ਸਿੱਖ ਰਾਜ ਨੂੰ ਰਾਜਨੀਤੀ ਨਿਪੁੰਨ ਫ਼ਰੇਬ ਜਿਸ ਦੇ ਵਿਸਥਾਰ ਵਿੱਚ ਮੈਨੂੰ ਜਾਣ ਦੀ ਲੋੜ ਨਹੀਂ, ਦੁਆਰਾ ਬਰਤਾਨਵੀ ਸਾਮਰਾਜ ਵਿੱਚ ਸ਼ਾਮਿਲ ਕੀਤਾ ਗਿਆ।

ਹੁਣ ਮੈਂ 1947 ਤੋਂ ਪਹਿਲੇ ਸਾਲਾਂ ਦੀ ਗੱਲ ਕਰਦਾ ਹਾਂ। ਪਹਿਲੇ ਵਿਸ਼ਵ ਯੁੱਧ ਤੋਂ ਪਹਿਲਾਂ ਜਦੋਂ ਕਿ ਭਾਰਤ ਨੂੰ ਵਿਦੇਸ਼ੀ ਸਾਮਰਾਜ ਦੀ ਪੰਜਾਲੀ ਤੋਂ ਆਜ਼ਾਦ ਕਰਾਉਣ ਦਾ ਵਿਚਾਰ ਭਾਰਤੀ ਲੋਕਾਂ ਦੇ ਮਨਾਂ ਨੂੰ ਉੱਤੇਜਿਤ ਕਰ ਹੀ ਰਿਹਾ ਸੀ, ਤਾਂ ਸਿੱਖ ਇਸ ਲਹਿਰ ਦੇ ਮੁਖੀ ਸਨ। ਵੈਨਕੂਵਰ ਤੋਂ 1913 ਵਿੱਚ ਦੋ ਸੌ ਸਿੱਖਾਂ ਦਾ ਜੱਥਾ, ਜਿਸ ਵਿੱਚ ਦੋ ਜਾਂ ਤਿੰਨ ਗ਼ੈਰ-ਸਿੱਖ ਸਨ, ਬਾਕੀ ਸਾਰੇ ਦੇ ਸਾਰੇ ਸਿੱਖ ਸਨ, ਸਮੁੰਦਰ ਰਾਹੀਂ ਰਵਾਨਾ ਹੋਇਆ। ਸਾਧਾਰਨ ਲੋਕ, ਸਰੀਰਕ ਮੁਸ਼ੱਕਤ ਕਰਨ ਵਾਲੇ ਕਿਰਤੀ ਅਤੇ ਕਿਸਾਨ ਲੋਕ ਸਨ, ਪਰੰਤੂ ਉਹ ਅਸਲੀ ਸਿੱਖ ਸਨ ਜਿਨ੍ਹਾਂ ਦਾ ਗੁਰੂ ਅਤੇ ਗੁਰੂ ਜੀ ਦੇ ਉਪਦੇਸ਼ਾਂ ਵਿੱਚ ਬੇਦਾਗ਼ ਅਤੇ ਅਟੁੱਟ ਵਿਸ਼ਵਾਸ ਸੀ। ਇਸ ਜੱਥੇ ਦੀ ਯੋਜਨਾ ਭਾਰਤੀ ਫ਼ੌਜ ਵਿੱਚ ਕ੍ਰਾਂਤੀਕਾਰੀ ਸਰਗਰਮੀਆਂ ਪੈਦਾ ਕਰਦੇ ਬਰਤਾਨਵੀ ਸਾਮਰਾਜ ਨੂੰ ਡੇਗਣਾ ਸੀ, ਉਹ ਅਸਫਲ ਰਹੇ। ਉਨ੍ਹਾਂ ਵਿੱਚੋਂ ਬਹੁਤ ਸਾਰਿਆਂ ਨੂੰ ਅੰਡੇਮਾਨ ਟਾਪੂਆਂ ਵਿੱਚ ਭੇਜ ਦਿੱਤਾ ਗਿਆ। ਉਹ ਉੱਥੇ ਜੀਵਨ ਭਰ ਰਹੇ। ਵੀਹ ਵਰ੍ਹੇ, ਪੱਚੀ ਵਰ੍ਹੇ, ਅਤੇ ਕਈ ਕੈਦਬੰਦੀ ਦੀਆਂ ਅਜਿਹੀਆਂ ਹਾਲਤਾਂ ਵਿੱਚ ਮਰ ਗਏ ਜਿਨ੍ਹਾਂ ਦੀ ਤੁਸੀਂ ਆਧੁਨਿਕ ਯੁੱਗ ਵਿੱਚ ਕਲਪਨਾ ਵੀ ਨਹੀਂ ਕਰ ਸਕਦੇ। ਅਜਿਹੀਆਂ ਮੁਸੀਬਤਾਂ ਅਤੇ ਹੋਂਦ ਦੀਆਂ ਅਜਿਹੀਆਂ ਭਿਆਨਕ ਹਾਲਤਾਂ ਨੂੰ ਉਨ੍ਹਾਂ ਨੇ ਸਹਿਣ ਕੀਤਾ। ਸਾਨੂੰ ਕਿਸੇ ਵੀ ਇੱਕ ਸਿੱਖ ਦੇ ਅਮਲੇ ਬਾਰੇ ਪਤਾ ਨਹੀਂ ਜੋ ਕਿ ਡੋਲ ਗਿਆ ਹੋਵੇ ਅਤੇ ਉਸ ਨੇ ਮੁਆਫ਼ੀ ਮੰਗ ਲਈ ਹੋਵੇ। ਭਾਵੇਂ ਉਸ ਨੂੰ ਬਹੁਤ

ਸਾਰੇ ਅਵਸਰ (ਮੌਕੇ) ਇਹੋ ਇੱਕੋ ਸ਼ਬਦ ਕਹਿਣ ਲਈ ਦਿੱਤੇ ਗਏ ਹੋਣ ਕਿ 'ਜੋ ਕੁਝ ਅਸੀਂ ਕੀਤਾ ਹੈ ਉਸ ਲਈ ਸਾਨੂੰ ਅਫ਼ਸੋਸ ਹੈ।' ਅਤੇ ਅਜਿਹਾ ਕਹਿਣ 'ਤੇ ਉਹ ਆਪਣੇ ਪਿੰਡ ਵਾਪਸ ਆ ਸਕਦੇ ਸੀ। ਉਨ੍ਹਾਂ ਨੂੰ ਜ਼ਮੀਨਾਂ ਮਿਲ ਸਕਦੀਆਂ ਸਨ ਅਤੇ ਆਪਣੇ ਦੂਸਰੇ ਦੇਸ਼ਵਾਸੀਆਂ ਦੀ ਤਰ੍ਹਾਂ ਐਸ਼ ਆਰਾਮ ਦਾ ਜੀਵਨ ਗੁਜ਼ਾਰ ਸਕਦੇ ਸਨ। ਇਹ ਸਰਕਾਰੀ ਦਸਤਾਵੇਜ਼ਾਂ ਵਿੱਚ ਦਰਜ ਹੈ ਕਿ ਜਦੋਂ ਇਨ੍ਹਾਂ ਸਿੱਖਾਂ ਨੂੰ ਫਾਂਸੀ ਦੇਣ ਲਈ ਫਾਂਸੀ ਦੇ ਕਮਰੇ ਵਿੱਚ ਲੈ ਜਾਇਆ ਜਾਂਦਾ ਸੀ ਤਾਂ ਸ਼ਾਇਦ ਤੁਹਾਡੇ ਵਿੱਚੋਂ ਕੁਝ ਲੋਕਾਂ ਨੂੰ ਪਤਾ ਹੈ ਕਿ ਫਾਂਸੀ ਕਿਵੇਂ ਦਿੱਤੀ ਜਾਂਦੀ ਹੈ। ਮੈਨੂੰ ਪਤਾ ਹੈ। ਅੰਗਰੇਜ਼ਾਂ ਦੇ ਰਾਜ ਸਮੇਂ ਜਿਸ ਢੰਗ ਨਾਲ ਫਾਂਸੀ ਦਿੱਤੀ ਜਾਂਦੀ ਸੀ, ਮੈਂ ਉਸੇ ਤਰ੍ਹਾਂ ਦੀਆਂ ਕੁਝ ਫਾਂਸੀਆਂ ਦੀ ਨਿਗਰਾਨੀ ਕੀਤੀ ਹੈ। ਪਹਿਲਾਂ ਵਿਅਕਤੀ ਨੂੰ ਇਸ਼ਨਾਨ ਸੋਧਣ ਦਾ ਮੌਕਾ ਦਿੱਤਾ ਜਾਂਦਾ ਹੈ। ਫਿਰ ਉਸ ਦੀਆਂ ਪਿੱਛੇ ਨੂੰ ਕਰਕੇ ਬਾਹਾਂ ਬੰਨ੍ਹੀਆਂ ਜਾਂਦੀਆਂ ਹਨ। ਉਸ ਨੂੰ ਕਾਲੇ ਕੱਪੜੇ ਨਾਲ ਢੱਕ ਕੇ ਫਾਂਸੀ ਦੇ ਤਖ਼ਤੇ ਵੱਲ ਜਾਂ ਫਾਂਸੀ ਵਾਲੇ ਕਮਰੇ ਵੱਲ ਤੋਰ ਕੇ ਲੈ ਜਾਇਆ ਜਾਂਦਾ ਹੈ। ਫਿਰ ਉਸ ਨੂੰ ਫਾਂਸੀ ਦੇ ਫੰਧੇ ਹੇਠ ਖੜਾ ਕਰਕੇ ਉਸ ਦੇ ਗਲ ਰੱਸਾ ਪਾਇਆ ਜਾਂਦਾ ਹੈ ਅਤੇ ਪੁੱਛਿਆ ਜਾਂਦਾ ਹੈ: 'ਕੀ ਤੂੰ ਅੰਤਿਮ ਸ਼ਬਦ ਦੇ ਤੌਰ 'ਤੇ ਕੁਝ ਕਹਿਣਾ ਚਾਹੁੰਦਾ ਹੈਂ ?' ਸਭ ਤੋਂ ਪਹਿਲਾਂ ਇਹ ਜਵਾਬ ਦੇਹ, 'ਕੀ ਤੂੰ ਫਲਾਣਾ ਫਲਾਣਾ ਹੈਂ ?' ਉਹ ਆਖਦਾ ਹੈ, 'ਹਾਂ ਮੈਂ ਫਲਾਣਾ ਫਲਾਣਾ ਹਾਂ।' 'ਠੀਕ ਹੈ, ਤੈਨੂੰ ਫਲਾਂ ਫਲਾਂ ਜੁਰਮ ਕਾਰਨ ਫਾਂਸੀ ਦੀ ਸਜ਼ਾ ਹੋ ਰਹੀ ਹੈ ਅਤੇ ਹੁਣੇ ਹੀ ਅਸੀਂ ਲੀਵਰ ਖਿੱਚ ਦਿਆਂਗੇ ਅਤੇ ਰੱਸਾ ਤੁਹਾਨੂੰ ਮਾਰ ਦੇਵੇਗਾ। ਤੁਹਾਨੂੰ ਗੱਲ ਘੁੱਟ ਕੇ ਮਾਰ ਦੇਵੇਗਾ। ਤੂੰ ਆਪਣੇ ਅੰਤ ਆਉਣ ਤੋਂ ਪਹਿਲਾਂ ਕੁਝ ਕਹਿਣਾ ਚਾਹੁੰਦਾ ਹੈਂ ?' ਇਹੋ ਹੀ ਸਵਾਲ ਆਮ ਤੌਰ 'ਤੇ ਪੁੱਛਿਆ ਜਾਂਦਾ ਹੈ ਤੇ ਇਸ ਦਾ ਜਵਾਬ ਦਰਜ ਕੀਤਾ ਜਾਂਦਾ ਹੈ। ਪਰੰਤੂ ਇਨ੍ਹਾਂ ਸਿੱਖਾਂ ਨੂੰ ਦੂਜਾ ਸਵਾਲ ਆਮ ਤੌਰ 'ਤੇ ਪੁੱਛਿਆ ਜਾਂਦਾ ਸੀ, 'ਕੀ ਤੂੰ ਇਹ ਕਹਿਣ ਲਈ ਤਿਆਰ ਹੈਂ ਕਿ ਜੋ ਕੁਝ ਤੂੰ ਕੀਤਾ ਹੈ, ਉਸ ਦਾ ਤੈਨੂੰ ਬਹੁਤ ਅਫ਼ਸੋਸ ਹੈ ਅਤੇ ਫਾਂਸੀ ਦਾ ਫੰਦਾ ਤੇਰੇ ਗਲ ਤੋਂ ਉਤਾਰ ਦਿੱਤਾ ਜਾਵੇਗਾ ਅਤੇ ਤੈਨੂੰ ਰਿਹਾਅ ਕੀਤਾ ਜਾਵੇਗਾ ? ਬਿਨਾਂ ਕਿਸੇ ਛੋਟ ਤੋਂ ਉਨ੍ਹਾਂ ਵਿੱਚੋਂ ਹਰ ਕੋਈ ਇਹੋ ਆਖਦਾ ਦਰਜ ਕੀਤਾ ਗਿਆ ਹੈ: 'ਨਹੀਂ, ਜੋ ਕੁਝ ਮੈਂ ਕੀਤਾ, ਉਸ ਦਾ ਮੈਨੂੰ ਕੋਈ ਅਫ਼ਸੋਸ ਨਹੀਂ ਅਤੇ ਮੈਂ ਦੂਜਾ ਜਨਮ ਲਵਾਂਗਾ ਤਾਂ ਫਿਰ ਇਹੋ ਕੁਝ ਹੀ ਕਰਾਂਗਾ। ਮੈਂ ਚਾਹੁੰਦਾ ਹਾਂ ਕਿ ਬਰਤਾਨੀਆ ਭਾਰਤ ਨੂੰ ਛੱਡ ਜਾਵੇ ਅਤੇ ਭਾਰਤ ਨੂੰ ਆਜ਼ਾਦ ਕਰ ਦੇਵੇ।' ਫਿਰ ਸਵਾਲ ਪੁੱਛਿਆ ਜਾਂਦਾ ਸੀ, 'ਫਲਾਣੇ ਫਲਾਣੇ ਹੁਣ ਇਸ ਧਰਤੀ 'ਤੇ ਤੇਰਾ ਜੀਵਨ ਖ਼ਤਮ ਹੋਣ ਤੋਂ ਪਹਿਲਾਂ ਤੂੰ ਕਿਹੜੇ ਅੰਤਿਮ ਸ਼ਬਦ ਕਹਿਣਾ ਚਾਹੁੰਦਾ ਹੈਂ ?' ਹਰ ਇੱਕ ਦੇ ਮਾਮਲੇ ਵਿੱਚ ਮੈਂ ਨਹੀਂ ਮੰਨਦਾ, ਪਰੰਤੂ ਮੈਂ ਕੁਝ ਕੁ ਫ਼ਾਈਲਾਂ ਦੇਖੀਆਂ ਹਨ, ਇੱਕੜ-ਦੁੱਕੜ ਮਾਮਲੇ ਹੋ ਸਕਦੇ ਹਨ। ਮੁਸ਼ਕਲ ਨਾਲ ਕੋਈ ਹੀ ਨਾਂਹ ਬਰਾਬਰ ਹੀ, ਪ੍ਰੰਤੂ ਆਮ ਤੌਰ 'ਤੇ ਉਹ ਹੇਠ ਲਿਖਿਆ ਹੋਇਆ ਗੀਤ ਗਾਉਂਦੇ ਸਨ: 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ, ਖੁਆਰ ਹੋਇ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ। ਦਿੱਲੀ ਤਖ਼ਤ ਪਰ ਬਹੇਗੀ ਆਪ ਗੁਰੂ ਦੀ ਫ਼ੌਜ, ਰਾਜ ਕਰੇਗਾ ਖ਼ਾਲਸਾ ਵੱਡੀ ਹੋਏਗੀ ਮੌਜ।' ਜਨਤਾ ਰਾਜ ਕਰੇਗੀ

ਅਤੇ ਕੋਈ ਵੀ ਉਸ ਦੀ ਪ੍ਰਭੂਸੱਤਾ ਨੂੰ ਹੜੱਪ ਨਹੀਂ ਸਕੇਗਾ। ਭਾਰਤ ਦੀ ਕਿਸਮਤ ਦਾ ਨਿਰਮਾਣ ਖ਼ਾਲਸਾ ਕਰੇਗਾ ਅਤੇ ਮਨੁੱਖ ਜਾਤੀ ਲਈ ਹਮੇਸ਼ਾ ਸੰਪੰਨਤਾ ਅਤੇ ਅਮਲ ਯੁੱਗ ਦੀ ਪ੍ਰਭਾਤ ਹੋਵੇਗੀ। ਇਹ ਉਨ੍ਹਾਂ ਦੇ ਆਮ ਤੌਰ 'ਤੇ ਉਚਰੇ ਹੋਏ ਅੰਤਿਮ ਸ਼ਬਦ ਹਨ ਅਤੇ ਦਰਜ ਕੀਤੇ ਗਏ ਹਨ।

ਇੱਕ ਹੋਰ ਘਟਨਾ ਹੈ ਜੋ ਭਾਈ ਰਣਧੀਰ ਸਿੰਘ ਹੋਰਾਂ ਨੇ ਆਪਣੇ ਜੀਵਨ-ਬਿਰਤਾਂਤ (ਪੰਜਾਬੀ) ਵਿੱਚ ਦਰਜ ਕੀਤੀ ਹੈ। ਮੇਰੇ ਖ਼ਿਆਲ ਵਿੱਚ ਭਾਈ ਰਣਧੀਰ ਸਿੰਘ ਹੋਰਾਂ ਨੇ ਵੀਹ ਵਰ੍ਹੇ ਬਰਤਾਨਵੀਂ ਜੇਲ੍ਹਾਂ ਵਿੱਚ ਗੁਜ਼ਾਰੇ, ਉਹ ਵੀ ਇਸੇ ਹੀ ਦਲ, ਜਿਸ ਨੂੰ ਕ੍ਰਾਂਤੀਕਾਰੀ ਕਿਹਾ ਜਾਂਦਾ ਸੀ, ਨਾਲ ਸੰਬੰਧਤ ਸਨ। ਇਹ ਘਟਨਾ ਭਾਰਤ ਦੇ ਦੱਖਣ ਵਿੱਚ ਮਦਰਾਸ ਪ੍ਰੈਜ਼ੀਡੈਂਸੀ ਦੀ ਇੱਕ ਜੇਲ੍ਹ ਵਿੱਚ ਵਾਪਰੀ। ਮੈਂ ਉਸ ਜੇਲ੍ਹ ਦਾ ਨਾਂ ਭੁੱਲ ਗਿਆ ਹਾਂ, ਜਿਸ ਵਿੱਚ ਅੰਡੇਮਾਨ ਤੋਂ ਇੱਕ ਦਰਜਨ ਦੇ ਲਗਭਗ ਸਿੱਖ ਲਿਆਂਦੇ ਗਏ ਸਨ ਅਤੇ ਇਹ ਉਹ ਸਿੱਖ ਸਨ ਜਿਨ੍ਹਾਂ ਸੰਬੰਧੀ ਪਦ ਅਧਿਕਾਰੀਆਂ ਦਾ ਵਿਚਾਰ ਸੀ ਕਿ ਉਨ੍ਹਾਂ ਨੇ ਬਹੁਤ ਤਕਲੀਫ਼ਾਂ ਕੱਟੀਆਂ ਹਨ। ਜਦੋਂ ਉਹ ਜੇਲ੍ਹ ਗਏ ਸਨ ਤਾਂ ਉਹ ਤੀਹ ਚਾਲ੍ਹੀ ਸਾਲਾ ਜੁਆਨ ਸਨ ਅਤੇ ਹੁਣ ਉਹ ਸੱਠ ਸੱਤਰ ਸਾਲਾਂ ਦੇ ਸਨ। ਇਨ੍ਹਾਂ ਨਰਕ-ਕੋਠੜੀਆਂ ਵਿੱਚ ਉਨ੍ਹਾਂ ਦੀਆਂ ਜ਼ਿੰਦਗੀਆਂ ਅਕਹਿ ਖ਼ੌਫ਼ ਅਤੇ ਤਸੀਹਿਆਂ ਹੇਠ ਗੁਜ਼ਰੀਆਂ ਸਨ। ਜੈਸਾ ਕਿ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਉਨ੍ਹਾਂ ਨੂੰ ਮਦਰਾਸ ਪ੍ਰੈਜ਼ੀਡੈਂਸੀ ਵਿਖੇ ਇੱਕ ਜੇਲ੍ਹ ਵਿੱਚ ਲਿਆਂਦਾ ਗਿਆ ਅਤੇ ਫਿਰ ਖ਼ੁਫ਼ੀਆ ਪੁਲਿਸ ਦਾ ਇੱਕ ਸਿੱਖ ਕਰਮਚਾਰੀ ਅਸੈਨਿਕ ਲਿਬਾਸ ਵਿੱਚ ਉਸ ਜੇਲ੍ਹ ਵਿੱਚ ਆਇਆ। ਅਗੇਤਰੀਆਂ ਹਦਾਇਤਾਂ ਪਹੁੰਚ ਚੁੱਕੀਆਂ ਸਨ ਕਿ ਇਨ੍ਹਾਂ ਪੰਜ ਛੇ ਆਦਮੀਆਂ ਨਾਲ ਜ਼ਰਾ ਕੁ ਅੱਛਾ ਸਲੂਕ ਕੀਤਾ ਜਾਵੇ। ਅੱਛਾ ਭੋਜਨ ਦਿੱਤਾ ਜਾਵੇ। ਘੱਟ ਮੁਸ਼ੱਕਤ ਕਰਾਈ ਜਾਵੇ ਤਾਂ ਕਿ ਉਹ ਮਾੜਾ ਮੋਟਾ ਨਰਮ ਅਤੇ ਸ਼ਾਂਤ ਹੋ ਜਾਣ। ਇਹ ਉਹ ਲੋਕ ਸਨ ਜੋ ਭਾਰਤ ਉੱਪਰ ਵਿਦੇਸ਼ੀ ਅਧਿਕਾਰਾਂ ਦੇ ਕੱਟੜ ਵਿਰੋਧੀ ਸਨ ਅਤੇ ਜਿਹੜੇ ਆਪਣੀ ਉੱਚ ਦਰਜੇ ਦੀ ਵਿਚਾਰਾਤਮਕ ਪ੍ਰੌੜ੍ਹਤਾ ਕਰਕੇ ਜਾਣੇ ਜਾਂਦੇ ਸਨ। ਤਿੰਨ ਚਾਰ ਦਿਨਾਂ ਬਾਅਦ ਇੱਕ ਦਿਨ ਉਹ ਉੱਚ ਅਧਿਕਾਰੀ ਸਿੱਖ, ਜਿਸ ਦਾ ਨਾਂ ਵੀ ਦਿੱਤਾ ਹੋਇਆ ਹੈ, ਉੱਥੇ ਆਇਆ ਅਤੇ ਕਹਿਣ ਲੱਗਾ, "ਮੈਂ ਪੰਜਾਬ ਤੋਂ ਆਇਆ ਹਾਂ। ਮੈਂ ਫਲਾਣੇ ਪਿੰਡ ਦਾ ਹਾਂ। ਕਿਸੇ ਰਿਸ਼ਤੇਦਾਰੀ 'ਚੋਂ ਤੁਸੀਂ ਮੇਰੇ ਚਾਚੇ ਲੱਗਦੇ ਹੋ। ...ਔਹ...ਆਦਿ।" ਉਸ ਆਪਣਾ ਇਰਾਦਾ ਨੇਕ ਹੋਣ ਦਾ ਪੁਨਰ ਵਿਸ਼ਵਾਸ ਦਿਲਾਉਣ ਦੀ ਕੋਸ਼ਿਸ਼ ਕੀਤੀ। ਉਸ ਨੇ ਹਿਤਾਇਸ਼ੀ ਹੋਣ ਦੀ ਕੋਸ਼ਿਸ਼ ਵੀ ਕੀਤੀ ਅਤੇ ਉਸ ਨੇ ਕਹਿਣਾ ਜਾਰੀ ਰੱਖਿਆ, "ਮੈਨੂੰ ਬਰਤਾਨਵੀ ਭਾਰਤ ਸਰਕਾਰ ਨੇ ਇੱਥੇ ਖ਼ਾਸ ਤੌਰ 'ਤੇ ਭੇਜਿਆ ਹੈ ਅਤੇ ਮੇਰਾ ਇੱਥੇ ਆਉਣ ਦਾ ਮੰਤਵ ਇਸ ਤਰ੍ਹਾਂ ਹੈ : "ਤੁਸੀਂ ਜੋ ਕੁਝ ਕੀਤਾ, ਹੁਣ ਸਰਕਾਰ ਅਨੁਭਵ ਕਰਦੀ ਹੈ ਕਿ ਇਹ ਸਭ ਕੁਝ ਤੁਸੀਂ ਕਿਸੇ ਧਾਰਨਾ ਕਾਰਨ ਕੀਤਾ। ਸਰਕਾਰ ਦਾ ਇਹ ਵਿਚਾਰ ਨਹੀਂ ਕਿ ਤੁਸੀਂ ਸਾਧਾਰਨ ਮੁਜਰਮ ਹੋ। ਇਸ ਦੇ ਉਲਟ ਸਰਕਾਰ ਦਾ ਵਿਚਾਰ ਹੈ ਕਿ ਤੁਸੀਂ ਉੱਚ ਕੋਟੀ ਦੀ ਦੇਸ਼-ਭਗਤੀ ਅਤੇ ਚਰਿੱਤਰ ਵਾਲੇ ਆਦਮੀ ਹੋ ਅਤੇ ਹੁਣ ਤਕ ਤੁਸੀਂ ਆਪਣੀਆਂ ਧਾਰਨਾਵਾਂ ਦੀ ਕੀਮਤ ਉਤਾਰ ਚੁੱਕੇ ਹੋ। ਫਿਰ ਵੀ ਸਰਕਾਰ ਕੋਈ

ਅਮਾਨਵੀ ਸਰਕਾਰ ਨਹੀਂ, ਇਹ ਮਾਨਵੀ ਸਰਕਾਰ ਹੈ। ਹੁਣ ਸਰਕਾਰ ਬਸਤੀਆਂ ਬਣਾਉਣ ਦਾ ਇਰਾਦਾ ਰੱਖਦੀ ਹੈ ਅਤੇ ਉਹ ਉਨ੍ਹਾਂ ਪਿੰਡਾਂ ਨੂੰ, ਜਿਨ੍ਹਾਂ ਵਿੱਚੋਂ ਤੁਸੀਂ ਆਏ ਹੋ, ਜ਼ਮੀਨ ਦੇ ਕੁਝ ਟੁਕੜੇ ਵੰਡਣਾ ਚਾਹੁੰਦੀ ਹੈ ਅਤੇ ਸਰਕਾਰ ਦਾ ਇਹ ਵਿਚਾਰ ਹੈ ਕਿ ਉਨ੍ਹਾਂ ਪਿੰਡਾਂ ਦੇ ਵਸਨੀਕ ਹੋਣ ਦੇ ਨਾਤੇ ਜੋ ਤੁਹਾਡਾ ਹੱਕ ਬਣਦਾ ਹੈ, ਜੇ ਨਾ ਦਿੱਤਾ ਜਾਵੇ ਤਾਂ ਤੁਹਾਡੇ ਨਾਲ ਬੇਇਨਸਾਫ਼ੀ ਹੋਵੇਗੀ, ਜੋ ਕਿ ਬਰਤਾਨੀਆ ਦੀ ਇਨਸਾਫ਼ ਪਸੰਦੀ ਦੀ ਭਾਵਨਾ ਨਾਲ ਮੇਲ ਨਹੀਂ ਖਾਂਦੀ। ਜਿਨ੍ਹਾਂ ਪਿੰਡਾਂ ਵਿੱਚੋਂ ਤੁਸੀਂ ਆਏ ਹੋ ਉੱਥੇ ਤੁਹਾਡੇ ਸਕੇ-ਸੰਬੰਧੀਆਂ ਨੂੰ ਜ਼ਮੀਨ ਦੇ ਅਜਿਹੇ ਟੁਕੜੇ ਦਿੱਤੇ ਗਏ ਹਨ।

"ਸਰਕਾਰ ਨਹੀਂ ਚਾਹੁੰਦੀ ਕਿ ਤੁਸੀਂ ਮੁਆਫ਼ੀ ਮੰਗੋ। ਸਾਨੂੰ ਪਤਾ ਹੈ ਕਿ ਤੁਸੀਂ ਮੁਆਫ਼ੀ ਨਹੀਂ ਮੰਗੋਗੇ ਕਿਉਂਕਿ ਤੁਸੀਂ ਕੱਟੜ ਧਾਰਨਾਵਾਂ ਵਾਲੇ ਵਿਅਕਤੀ ਹੋ। ਬੱਸ ਜੋ ਕੁਝ ਅਸੀਂ ਚਾਹੁੰਦੇ ਹਾਂ, ਉਹ ਇਹ ਹੈ ਕਿ ਜਦੋਂ ਅਸੀਂ ਤੁਹਾਨੂੰ ਛੱਡ ਦਿੰਦੇ ਹਾਂ, ਅਸੀਂ ਤੁਹਾਨੂੰ ਰਿਹਾਅ ਕਰ ਦੇਵਾਂਗੇ ਅਤੇ ਤੁਹਾਨੂੰ ਮੁਫ਼ਤ ਜ਼ਮੀਨ ਵੀ ਦੇਵਾਂਗੇ। ਤੁਸੀਂ ਜਾ ਕੇ ਉਹ ਜ਼ਮੀਨ ਵਾਹੋ, ਬੀਜੋ। ਪਰ ਅੱਜ ਤੋਂ ਅੱਗੇ ਨੂੰ ਜਦੋਂ ਤੋਂ ਤੁਹਾਨੂੰ ਇਹ ਜ਼ਮੀਨਾਂ ਦਿੱਤੀਆਂ ਜਾਂਦੀਆਂ ਹਨ ਅਤੇ ਤੁਸੀਂ ਉਹਨਾਂ ਨੂੰ ਵਾਹਣ ਬੀਜਣ ਲੱਗ ਜਾਂਦੇ ਹੋ, ਤੁਸੀਂ ਸਾਨੂੰ ਬਸ ਇੱਕੋ ਭੱਦਰ ਪੁਰਸ਼ਾਂ ਵਾਲਾ ਬਚਨ ਦੇ ਦੇਵੋ, ਕੋਈ ਰਸਮੀ ਮੁਆਫ਼ੀ ਨਹੀਂ, ਬਿਲਕੁਲ ਹੀ ਅਜਿਹੀ ਕੋਈ ਗੱਲ ਨਹੀਂ, ਇੱਕ ਭਲੇਮਾਣਸ ਵਾਲਾ ਵਿਸ਼ਵਾਸ ਕਿ ਤੁਸੀਂ ਅਜਿਹੀ ਕਿਸੇ ਵੀ ਸਰਗਰਮੀ ਵਿੱਚ ਭਾਗ ਨਹੀਂ ਲਵੋਗੇ ਜੋ ਹਕੂਮਤ ਵਿਰੋਧੀ ਹੋਵੇ।"

ਉਹ ਸਾਰੇ ਦੇ ਸਾਰੇ ਚੁੱਪ ਰਹੇ। ਕੋਈ ਵੀ ਨਾ ਬੋਲਿਆ ਅਤੇ ਫਿਰ ਉਸ ਨੇ ਕਿਹਾ, "ਕੀ ਤੁਹਾਡੇ ਵਿੱਚੋਂ ਕੋਈ ਅਜਿਹਾ ਵਿਅਕਤੀ ਹੈ ਜੋ ਇਹ ਚਾਹੁੰਦਾ ਹੋਵੇ ਕਿ ਜ਼ਮੀਨਾਂ ਦੀ ਮੁਫ਼ਤ ਹਿੱਸੇ ਵੰਡ ਵਾਸਤੇ ਉਸ ਦਾ ਨਾਂ ਬਰਤਾਨਵੀ ਭਾਰਤ ਸਰਕਾਰ ਨੂੰ ਸੂਚਿਤ ਕੀਤਾ ਜਾਵੇ ?" ਉਨ੍ਹਾਂ ਸਭ ਨੇ ਵਾਰੋ ਵਾਰੀ ਨਹੀਂ ਆਖਿਆ। ਉੱਥੇ ਇੱਕ ਯੂਰਪੀਨ ਅਧਿਕਾਰੀ ਸੀ ਜੋ ਇਸ ਸਾਰੀ ਕਾਰਵਾਈ ਵਾਲੇ ਸਮੇਂ ਚੁੱਪ-ਚਾਪ ਬੈਠਾ ਰਿਹਾ ਸੀ। ਉਸ ਨੇ ਕਿਹਾ, "ਤੁਹਾਡੇ ਵਿੱਚੋਂ ਉਹ ਲੋਕ, ਜੋ ਇਸ ਧਰਤੀ ਉਪਰ ਆਪਣੇ ਅੰਤਿਮ ਸਾਹ ਤਕ ਬਰਤਾਨਵੀ ਸਰਕਾਰ ਦਾ ਵਿਰੋਧ ਕਰਨਾ ਚਾਹੁੰਦੇ ਹਨ, ਕ੍ਰਿਪਾ ਕਰਕੇ ਉਹ ਇੱਕ ਕਦਮ ਅੱਗੇ ਆ ਜਾਣ।" ਉਹ ਸਾਰੇ ਛੇ ਦੇ ਛੇ ਜਾਂ ਜਿੰਨੇ ਵੀ ਸਨ, ਸਾਰੇ ਇੱਕ ਕਦਮ ਅੱਗੇ ਆ ਗਏ।

ਅਜਿਹਾ ਸਮਾਜ ਸੀ, ਜਿਸ ਨੂੰ ਸਿੱਖ ਧਰਮ ਦੇ ਸਿਧਾਂਤਾਂ ਨੇ ਜਨਮ ਦਿੱਤਾ। ਇਸ ਸਮਾਜ ਦਾ ਅਜਿਹਾ ਇਤਿਹਾਸ ਹੈ ਅਤੇ ਅਜਿਹੇ ਸੰਕਟ ਹਨ ਭਾਵੇਂ ਸਥੂਲ ਸਤਹ ਉਪਰ ਇਹ ਸਮਾਜ ਕੋਈ ਨਾਮਵਰ ਨਿਸ਼ਾਨ ਛੱਡਣ ਤੋਂ ਅਸਮਰੱਥ ਰਿਹਾ, ਪਰ ਸਿਧਾਂਤਾਂ ਅਤੇ ਤੱਤਾਂ ਦੀ ਸਤਹ ਉਪਰ ਇਸ ਨੇ ਅਜਿਹਾ ਵਚਿੱਤਰ ਠੱਪਾ ਲਗਾਇਆ ਹੈ ਕਿ ਪੁਰਾਤਨ ਕਾਲ ਤਕ ਦੀਆਂ ਬਰਾਦਰੀਆਂ ਦੇ ਇਤਿਹਾਸਾਂ ਵਿੱਚ ਇਸ ਤੋਂ ਉੱਤਮ ਢੂੰਡਣਾ ਮੁਸ਼ਕਿਲ ਹੋਵੇਗਾ।

ਜਦੋਂ 1947 ਵਿੱਚ, 1946 ਵਿੱਚ ਜਾਂ ਇਸ ਤੋਂ ਵੀ ਪਹਿਲਾਂ ਬਰਤਾਨੀਆ

ਨੇ ਇਹ ਖੁੱਲ੍ਹੇ ਤੌਰ 'ਤੇ ਆਖਿਆ ਕਿ ਉਹ ਜ਼ਿਆਦਾ ਸਮੇਂ ਤਕ ਭਾਰਤ ਉੱਤੇ ਅਧਿਕਾਰ ਨਹੀਂ ਰੱਖਣਾ ਚਾਹੁੰਦੇ ਅਤੇ ਇਹ ਪਤਾ ਸੀ ਕਿ ਉਹ ਭਾਰਤ ਨੂੰ ਛੱਡ ਜਾਣਗੇ ਅਤੇ ਉਹ ਭਾਰਤ ਦੀ ਪ੍ਰਭੂਸੱਤਾ ਅਤੇ ਰਾਜਨੀਤਕ ਸੱਤਾ ਭਾਰਤੀਆਂ ਦੇ ਹੀ ਸਪੁਰਦ ਕਰਨਾ ਚਾਹੁੰਦੇ ਸਨ ਤਾਂ ਇਹ ਸਵਾਲ ਉਠਿਆ ਕਿ ਰਾਜਨੀਤਕ ਸੱਤਾ ਕਿਸ ਨੂੰ ਕਿਵੇਂ ਸੌਂਪੀ ਜਾਵੇ। ਮੈਂ ਵਿਸਥਾਰ ਵਿੱਚ ਨਹੀਂ ਜਾਵਾਂਗਾ ਕਿਉਂਕਿ ਨਾ ਤਾਂ ਸਮਾਂ ਹੀ ਹੈ ਅਤੇ ਨਾ ਹੀ ਇਸ ਥੋੜ੍ਹੇ ਸਮੇਂ ਵਿੱਚ ਵਿਸਥਾਰ ਵਿੱਚ ਜਾਣਾ ਇਸ ਅਵਸਰ 'ਤੇ ਉਚਿਤ ਹੋਵੇਗਾ ਪਰੰਤੂ ਮੁੱਖ ਸਾਰ ਇਹ ਹੈ ਕਿ ਬਰਤਾਨਵੀ ਸੰਸਦ ਜੋ ਸੱਤਾ-ਸੌਂਪਣ ਦੇ ਅਮਲੇ ਵਿੱਚ ਪੂਰਨ ਅੰਮ੍ਰਿਤ ਸ਼ਕਤੀ ਸੀ, ਨੇ ਸਪੱਸ਼ਟ ਤੌਰ 'ਤੇ ਐਲਾਨ ਕੀਤਾ ਕਿ ਬਰਤਾਨੀਆ ਦੇ ਭਾਰਤ ਛੱਡ ਜਾਣ ਤੋਂ ਮਗਰੋਂ ਤਿੰਨ ਕੌਮਾਂ, ਭਿੰਨ ਕੌਮਾਂ ਹਨ, ਜੋ ਭਾਰਤ ਦੀ ਪ੍ਰਭੂਸੱਤਾ ਯੋਗ ਉੱਤਰਾਧਿਕਾਰੀ ਹਨ। ਜੋ ਕੁਝ ਲਈ ਤਿੰਨੇ ਕੌਮਾਂ ਆਪਸ ਵਿੱਚ ਰਜ਼ਾਮੰਦ ਹੋਣ, ਬਰਤਾਨਵੀ ਸਰਕਾਰ ਭਾਰਤ ਛੱਡਣ ਤੋਂ ਪਹਿਲਾਂ ਉਹਨਾਂ ਦਾ ਫ਼ੈਸਲਾ ਪ੍ਰਵਾਨ ਕਰੇਗੀ। ਭਾਵੇਂ ਉਨ੍ਹਾਂ ਆਪਣੀ ਜ਼ਾਤੀ ਰਾਏ ਦਿੱਤੀ ਕਿ ਬਰਤਾਨਵੀ ਲੋਕਾਂ ਦੀ ਇੱਛਾ ਹੈ ਕਿ ਉਹ ਭਾਰਤ ਨੂੰ ਸੰਯੁਕਤ ਅਤੇ ਸਾਬਤ ਸਬੂਤ ਛੱਡ ਕੇ ਜਾਣ ਅਤੇ ਇਸ ਦੇ ਟੋਟੇ-ਟੋਟੇ ਨਾ ਕੀਤੇ ਜਾਣ। ਉਹ ਮਹਿਸੂਸ ਕਰਦੇ ਸਨ ਕਿ ਜੇ ਅਜਿਹਾ ਹੋਇਆ ਜਾਂ ਭਾਰਤ ਉਪਰ ਅਧਿਕਾਰ ਸਮੇਂ ਸੰਪੂਰਨ ਕੀਤਾ, ਤਾਂ ਉਸ ਨੂੰ ਬੜਾ ਵੱਡਾ ਧੱਕਾ ਲੱਗੇਗਾ ਅਤੇ ਹਿੱਤਾਂ ਵਾਸਤੇ ਅੱਛਾ ਨਹੀਂ ਹੋਵੇਗਾ। ਇਸ ਆਧਾਰ 'ਤੇ ਹੀ ਬਰਤਾਨੀਆ ਨੇ ਭਾਰਤ ਨੂੰ ਇੱਕ ਅਤੇ ਸੰਯੁਕਤ ਰਹਿਣ ਦੀ ਜ਼ੋਰ ਨਾਲ ਅਤੇ ਦ੍ਰਿੜ੍ਹਤਾ ਨਾਲ ਸਲਾਹ ਦਿੱਤੀ। ਉਹ ਚਾਹੁੰਦੇ ਸਨ ਕਿ ਭਾਰਤ ਦੀ ਪ੍ਰਭੂਸੱਤਾ ਦੇ ਸਿਰਫ਼ ਇਹ ਤਿੰਨ ਉੱਤਰਾਧਿਕਾਰੀ ਹੀ ਕਿਸੇ ਆਪਸੀ ਸਮਝੌਤੇ 'ਤੇ ਪੁੱਜਣ ਤਾਂ ਕਿ ਭਾਰਤ ਦੀ ਪ੍ਰਭੂਸੱਤਾ—ਭਾਰਤ ਰਾਜ ਦੀ ਰਾਜਨੀਤਿਕ ਸੱਤਾ—ਸ਼ਾਂਤਮਈ ਢੰਗ ਨਾਲ ਸੌਂਪ ਦਿੱਤੀ ਜਾਵੇ ਤਾਂ ਕਿ ਭਾਰਤ ਇੱਕ ਅਤੇ ਸੰਯੁਕਤ ਰਹਿ ਸਕੇ। ਇਹ ਉਹ ਸਮਾਂ ਸੀ ਜਦੋਂ ਭਾਰਤ ਨੂੰ ਜਾਂ ਇੱਕ ਅਤੇ ਸਾਬਤ ਸਬੂਤ ਰੱਖਣ ਲਈ ਅਤੇ ਜਾਂ ਤਿੰਨ ਹਿੱਸਿਆਂ ਵਿੱਚ ਵੰਡਣ ਦੇ ਪ੍ਰਸਤਾਵ ਪੇਸ਼ ਕੀਤੇ ਗਏ। ਇੱਥੇ ਮੈਂ ਸਿਰਫ਼ ਸਿੱਖਾਂ ਦੇ ਮਸਲੇ ਬਾਰੇ ਹੀ ਗੱਲ ਕਰ ਰਿਹਾ ਹਾਂ। ਮੈਂ ਮੁਸਲਮਾਨਾਂ ਨੂੰ ਇਸ ਵਿੱਚ ਸ਼ਾਮਿਲ ਨਹੀਂ ਕਰਦਾ ਕਿਉਂਕਿ ਉਹਨਾਂ ਨੇ ਆਪਣੀ ਇੱਛਾ ਅਨੁਸਾਰ ਪਾਕਿਸਤਾਨ ਲੈ ਲਿਆ ਹੈ। ਉਹ ਕਿਹੜੇ ਹਾਲਾਤ ਸਨ, ਜਿਹਨਾਂ ਅਧੀਨ ਉਹ ਪਾਕਿਸਤਾਨ ਚਾਹੁੰਦੇ ਸਨ? ਪਾਕਿਸਤਾਨ ਦੀ ਮੰਗ ਲਈ ਉਹਨਾਂ ਨੂੰ ਕਿਸ ਨੇ ਮਜਬੂਰ ਕੀਤਾ? ਕੀ ਉਹਨਾਂ ਨੂੰ ਮੰਦੀ ਸਲਾਹ ਦਿੱਤੀ ਗਈ ਜਾਂ ਸਿਰਫ਼ ਉਨ੍ਹਾਂ ਨੂੰ ਹੀ ਖ਼ੁਸ਼ ਕੀਤਾ ਗਿਆ? ਇਹ ਕੁਝ ਪ੍ਰਸ਼ਨ ਹਨ ਜਿਨ੍ਹਾਂ ਦਾ ਹੁਣ ਕੋਈ ਅਮਲੀ ਮੁਫ਼ਾਦ ਨਹੀਂ। ਜੋ ਹੋ ਗਿਆ, ਸੋ ਹੋ ਗਿਆ। ਇਸ ਨੂੰ ਆਸਾਨੀ ਨਾਲ ਖ਼ਤਮ ਨਹੀਂ ਕੀਤਾ ਜਾ ਸਕਦਾ। ਪਰੰਤੂ ਸਿੱਖਾਂ ਸੰਬੰਧੀ, ਮੁਸਲਿਮ ਲੀਗ ਅਤੇ ਬਰਤਾਨਵੀ ਸਰਕਾਰ ਵੱਲੋਂ ਅੱਧੀ ਦਰਜਨ ਵਾਰੀ ਸਪੱਸ਼ਟ, ਠੋਸ ਅਤੇ ਜ਼ੋਰਦਾਰ ਪ੍ਰਸਤਾਵ ਪੇਸ਼ ਕੀਤੇ ਗਏ ਕਿ ਉਹ ਹਿੰਦੂਆਂ ਅਤੇ ਮੁਸਲਮਾਨਾਂ ਦੀ ਤਰ੍ਹਾਂ ਆਪਣੇ ਵਾਸਤੇ ਇੱਕ ਖੇਤਰ, ਇਲਾਕਾ ਲੈ ਲੈਣ, ਜਿਸ ਵਿੱਚ ਉਹ ਵੀ ਬਤੌਰ ਆਜ਼ਾਦ ਕੌਮ ਰਹਿ ਸਕਣ। ਇਸ ਸੰਬੰਧੀ ਕੋਈ ਸ਼ੱਕ ਨਹੀਂ ਕਿਉਂਕਿ ਅਜਿਹੇ ਕੁਝ

ਅਫ਼ਸਰ ਅੱਖੀਂ ਦੇਖੇ ਹਨ ਅਤੇ ਇਸ ਸੰਬੰਧੀ ਠੋਸ ਅਤੇ ਭਰੋਸੇ ਯੋਗ ਦਸਤਾਵੇਜ਼ੀ ਸਬੂਤ ਹਨ ਕਿ ਇਸ ਉਪਰ ਸ਼ੱਕ ਨਹੀਂ ਕੀਤਾ ਜਾ ਸਕਦਾ। ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਪਰੰਤੂ ਹਰ ਇੱਕ ਅਵਸਰ 'ਤੇ ਸਿੱਖਾਂ ਨੇ ਭਾਰਤੀ ਕਾਂਗਰਸ ਅਤੇ ਹਿੰਦੂ ਨੇਤਾਵਾਂ ਦੇ ਸਿੱਖਾਂ ਨਾਲ ਕੀਤੇ ਕੌਲ-ਇਕਰਾਰਾਂ ਉਪਰ ਪੂਰਾ ਵਿਸ਼ਵਾਸ ਰੱਖਦੇ ਹੋਏ ਹਰ ਵਾਰੀ ਇਨ੍ਹਾਂ ਪ੍ਰਸਤਾਵਾਂ ਨੂੰ ਠੁਕਰਾ ਦਿੱਤਾ। ਜਦੋਂ ਕਦੇ ਬਰਤਾਨੀਆ ਨੇ ਸਿੱਖਾਂ ਅੱਗੇ ਇਹ ਪ੍ਰਸਤਾਵ ਰੱਖੇ ਤਾਂ ਉਹਨਾਂ ਨੇ ਕਿਹਾ, "ਨਹੀਂ, ਅਸੀਂ ਆਪਣੀ ਕਿਸਮਤ ਨੂੰ ਭਾਰਤ ਦੀ ਕਿਸਮਤ ਨਾਲ ਪੱਕੇ ਤੌਰ 'ਤੇ ਜੋੜਦੇ ਹਾਂ ਕਿਉਂਕਿ ਭਾਰਤ ਸਾਡੀ ਪਵਿੱਤਰ ਪਿਤਰ ਭੂਮੀ ਹੈ ਅਤੇ ਉਸ ਢੰਗ ਦਾ ਸਮਾਜ, ਜਿਸ ਦੀ ਬੁਨਿਆਦ ਗੁਰੂ ਗੋਬਿੰਦ ਸਿੰਘ ਜੀ ਨੇ ਰੱਖਣੀ ਚਾਹੀ ਅਤੇ ਉਸ ਢੰਗ ਦਾ ਵਿਸ਼ਵ-ਸਮਾਜ, ਜਿਸ ਦੀ ਅਗਵਾਈ ਖ਼ਾਲਸਾ ਕਰਨੀ ਚਾਹੁੰਦਾ ਹੈ, ਬੜੀ ਆਸਾਨੀ ਨਾਲ ਅਤੇ ਬੜੇ ਪ੍ਰਪੱਕ ਤੌਰ 'ਤੇ ਭਾਰਤ ਦੀ ਧਰਤੀ ਉੱਪਰ ਹੀ ਸਥਾਪਿਤ ਕੀਤਾ ਜਾ ਸਕਦਾ ਹੈ, ਕਿਉਂਕਿ ਭਾਰਤ ਹੀ ਉਨ੍ਹਾਂ ਵਿਚਾਰਾਂ ਨੂੰ ਬਹੁਤ ਸਾਰੇ ਬਾਕੀ ਸੰਸਾਰ ਤੋਂ ਕਿਤੇ ਛੇਤੀ ਗ੍ਰਹਿਣ ਕਰ ਸਕਦਾ ਹੈ। ਇਸ ਕਰਕੇ ਸਾਡੀ ਕਿਸਮਤ ਭਾਰਤ ਨਾਲ ਹੈ, ਇਸ ਤੋਂ ਬਾਹਰ ਨਹੀਂ। ਉਹ ਵਾਇਦੇ ਅਤੇ ਕੌਲ-ਇਕਰਾਰ, ਜੋ ਹਿੰਦੂ ਨੇਤਾਵਾਂ ਨੇ ਸਿੱਖਾਂ ਨਾਲ ਕੀਤੇ, ਇਸ ਤਰ੍ਹਾਂ ਸਨ:

ਬਰਤਾਨੀਆਂ ਦੇ ਭਾਰਤ ਛੱਡ ਜਾਣ ਮਗਰੋਂ ਅਤੇ ਹੋਰਨਾਂ ਵੱਲੋਂ ਸਿੱਖਾਂ ਨੂੰ ਆਪਣੇ ਵਾਸਤੇ ਇੱਕ ਵੱਖਰੇ, ਸਰਬ ਸੱਤਾਧਾਰੀ, ਅਰਧ ਸਰਬ ਸੱਤਾਧਾਰੀ ਖੇਤਰ ਪ੍ਰਵਾਨ ਕਰ ਲੈਣ ਦੇ ਪੇਸ਼ ਕੀਤੇ ਪ੍ਰਸਤਾਵਾਂ ਨੂੰ ਸਿੱਖਾਂ ਵੱਲੋਂ ਨਾ-ਮਨਜ਼ੂਰ ਕਰਨ ਤੋਂ ਬਾਅਦ (ਹਿੰਦੂ-ਬਹੁਮੱਤ-ਭਾਰਤੀ ਕਾਂਗਰਸ ਜੋ ਆਪਣੇ ਆਪ ਨੂੰ ਹਿੰਦੂਆਂ ਦਾ ਬੁਲਾਰਾ ਸਮਝਦੀ ਸੀ) ਹਿੰਦੂ ਬਹੁ-ਮੱਤ ਬਰਾਦਰੀ ਨੇ ਸੰਜੀਦਗੀ ਨਾਲ ਵਚਨ ਦਿੱਤਾ ਕਿ ਉਹ ਭਾਰਤ ਦੀ ਆਗਾਮੀ ਸਰਕਾਰ ਵਾਸਤੇ ਕੋਈ ਵੀ ਅਜਿਹਾ ਸੰਵਿਧਾਨ ਲਾਗੂ ਨਹੀਂ ਕਰੇਗੀ, ਜਿਸ ਨੂੰ ਸਿੱਖਾਂ ਦੀ ਸੁਤੰਤਰ ਰਜ਼ਾਮੰਦੀ ਅਤੇ ਸਹਿਮਤੀ ਪ੍ਰਾਪਤ ਨਾ ਹੋਵੇ। ਦੂਜੇ ਕਿ ਭਾਰਤ ਦੇ ਉੱਤਰ ਵਿੱਚ ਸੁਤੰਤਰ ਹੈਸੀਅਤ ਵਾਲਾ ਇੱਕ ਖੇਤਰ ਕੱਟਿਆ ਜਾਵੇਗਾ, ਬਣਾਇਆ ਜਾਵੇਗਾ, ਜਿਸ ਵਿਚ ਪੰਡਿਤ ਨਹਿਰੂ ਦੇ ਲੱਛੇਦਾਰ ਸ਼ਬਦਾਂ ਵਿਚ, "ਸਿੱਖ ਵੀ ਸੁਤੰਤਰਤਾ ਦੇ ਆਵੇਸ਼ ਨੂੰ ਮਹਿਸੂਸ ਕਰਨ।" ਜਿਸ ਦਾ ਅਰਥ ਸੀ ਕਿ ਸਿੱਖ ਉਸ ਖੇਤਰ ਅੰਦਰ ਰਾਜ ਪੱਧਰ ਤੇ ਅਸਰਦਾਇਕ ਢੰਗ ਨਾਲ ਆਪਣੀ ਹੋਣੀ ਖ਼ੁਦ ਆਪ ਘੜਨ ਦੇ ਯੋਗ ਹੋਣਗੇ। ਸੰਨ 1930 ਤੋਂ ਸੰਨ 1947 ਤਕ ਇਹ ਵਾਅਦੇ ਕੀਤੇ ਜਾਂਦੇ ਰਹੇ। ਇਹ ਕੌਲ-ਇਕਰਾਰ ਵਾਰ ਵਾਰ ਕੀਤੇ ਗਏ ਅਤੇ ਦੁਹਰਾਏ ਗਏ। ਇਹ ਦਿੱਤੇ ਵਚਨ ਅੱਡ ਅੱਡ ਨੇਤਾਵਾਂ ਨੇ ਵੀ ਦੁਹਰਾਏ ਅਤੇ ਸਰਬ ਭਾਰਤੀ ਕਾਂਗਰਸ ਦੇ ਰਸਮੀ ਪ੍ਰਸਤਾਵਾਂ ਵਿੱਚ ਵੀ, ਵਾਰ ਵਾਰ ਦੁਹਰਾਏ ਗਏ। ਜਵਾਹਰ ਲਾਲ ਨਹਿਰੂ, ਮੋਤੀ ਲਾਲ ਨਹਿਰੂ ਅਤੇ ਮਹਾਤਮਾ ਗਾਂਧੀ ਹੋਰਾਂ ਸਾਰੇ ਲੋਕਾਂ ਨੇ ਦੁਹਰਾਏ ਕਿ ਕੁਝ ਵੀ ਕਿਉਂ ਨਾ ਹੋ ਜਾਵੇ, ਜਿੱਥੋਂ ਤਕ ਸਿੱਖਾਂ ਦਾ ਸੰਬੰਧ ਹੈ, ਹਿੰਦੂ ਬਰਾਦਰੀ ਅਤੇ ਹਿੰਦੂ ਲੋਕ ਇਨ੍ਹਾਂ ਇਕਰਾਰਾਂ ਪ੍ਰਤੀ ਅਟੱਲ ਰੂਪ ਨਾਲ ਵਚਨਬੱਧ ਹਨ, ਜਿਹਨਾਂ ਨੂੰ ਪੰਡਿਤ ਜਵਾਹਰ ਲਾਲ ਨਹਿਰੂ ਨੇ ਸੰਨ 1950 ਵਿੱਚ Constitution Assembly

ਵਿੱਚ ਮੁਢਲਾ ਪ੍ਰਸਤਾਵ ਪੇਸ਼ ਕਰਨ ਵੇਲੇ, "ਧਾਰਮਿਕ ਪ੍ਰਤਿਗਿਆ ਦੀ ਹੈਸੀਅਤ ਰੱਖਦੇ ਹਨ," ਆਖਿਆ ਸੀ। ਪਹਿਲਾ ਵਾਅਦਾ: ਭਾਰਤ ਵਿੱਚ ਕਿਸੇ ਅਜਿਹੇ ਸੰਵਿਧਾਨ ਦੀ ਰਚਨਾ ਨਹੀਂ ਕੀਤੀ ਜਾਵੇਗੀ ਜਿਸ ਨੂੰ ਸਿੱਖ ਆਪਣੀ ਸੁਤੰਤਰ, ਖੁੱਲ੍ਹਮ-ਖੁੱਲ੍ਹੀ ਰਜ਼ਾਮੰਦੀ ਨਹੀਂ ਦਿੰਦੇ। ਦੂਜਾ: ਭਾਰਤ ਦੇ ਉੱਤਰ ਵਿੱਚ ਇੱਕ ਸੁਤੰਤਰ ਹੈਸੀਅਤ ਵਾਲਾ ਖੇਤਰ ਬਣਾਇਆ ਜਾਵੇਗਾ, ਜਿਸ ਵਿੱਚ ਸਿੱਖਾਂ ਨੂੰ ਆਪਣੀ ਹੋਣੀ ਆਪ ਘੜਨ ਦਾ ਪੂਰਾ ਅਤੇ ਅੰਤਿਮ ਅਧਿਕਾਰ ਹੋਵੇਗਾ।

ਜਦ ਬਰਤਾਨੀਆ ਭਾਰਤ ਛੱਡ ਗਿਆ ਅਤੇ ਸਿੱਖ, ਹਿੰਦੂ ਨੇਤਾਵਾਂ ਨਾਲ ਹੋਏ ਸਮਝੌਤੇ ਨੂੰ ਪਵਿੱਤਰ ਸਮਝਦੇ ਹੋਏ ਵਚਨਾਂ 'ਤੇ ਅਡੋਲ ਖੜੇ ਰਹੇ। ਪਰੰਤੂ ਅਗਸਤ 1947 ਤੋਂ ਮਗਰੋਂ ਇਨ੍ਹਾਂ ਵਾਅਦਿਆਂ ਨੂੰ ਪੂਰਾ ਕਰਨ ਵਾਸਤੇ ਕੁਝ ਵੀ ਨਾ ਕੀਤਾ ਗਿਆ। ਉਹ ਵਾਅਦੇ ਭੁਲਾਏ ਗਏ ਜਾਪਣ ਲੱਗੇ। ਹੌਲੀ ਹੌਲੀ ਸਿੱਖ ਨੇਤਾਵਾਂ ਦੀ ਨੇਕਨੀਤੀ ਨੂੰ ਵਿਗਾੜਨ ਅਤੇ ਆਪਣੇ ਪੱਖ ਵਿੱਚ ਕਰਨ ਦੇ ਜਤਨ ਕੀਤੇ ਗਏ। ਫਿਰ ਸੰਨ 1950 ਵਿੱਚ ਭਾਰਤ ਦੇ ਸੰਵਿਧਾਨ ਦੀ ਰਚਨਾ ਹੋਈ। ਉਸ ਵਿੱਚ ਅਜਿਹਾ ਕੁਝ ਵੀ ਸ਼ਾਮਿਲ ਨਾ ਕੀਤਾ ਗਿਆ, ਜਿਸ ਦੀ ਸਿੱਖਾਂ ਨਾਲ ਕੀਤੇ ਸੰਜੀਦਾ ਵਾਅਦਿਆਂ ਦੀ ਪੂਰਤੀ ਨਾਲ ਮਾੜੀ ਮੋਟੀ ਵੀ ਸਮਾਨਤਾ ਹੋਵੇ। ਸਿੱਖਾਂ ਨਾਲ ਛਲ ਕਰਕੇ ਉਨ੍ਹਾਂ ਦਾ ਪ੍ਰਭੂਤਾ ਪ੍ਰਤੀ ਅਧਿਕਾਰ ਉਹਨਾਂ ਦਾ ਭਾਰਤ ਦੀ ਪ੍ਰਭੂਤਾ ਅਤੇ ਸੱਤਾ ਦੇ ਯੋਗ ਉੱਤਰਾਧਿਕਾਰੀ ਹੋਣ ਦਾ ਅਧਿਕਾਰ ਛੁਡਾ ਦਿੱਤਾ ਗਿਆ ਅਤੇ ਜਦੋਂ ਸੰਨ 1953 ਵਿੱਚ ਮਾਸਟਰ ਤਾਰਾ ਸਿੰਘ ਹੋਰਾਂ ਜਵਾਹਰ ਲਾਲ ਨਹਿਰੂ ਨੂੰ ਪੁੱਛਿਆ, "ਇਸ ਦਾ ਕੀ ਕਾਰਨ ਹੈ ਕਿ ਤੁਸੀਂ ਲੋਕਾਂ ਨੇ ਸਾਨੂੰ ਝੂਠੇ ਵਾਅਦਿਆਂ ਨਾਲ ਗੁੰਮਰਾਹ ਕਰੀ ਰੱਖਿਆ, ਜਿਵੇਂ ਕਿ ਹੁਣ ਦਿਸਦਾ ਹੈ, ਵੀਹ ਸਾਲ ਤੋਂ ਵੱਧ ਸਮਾਂ ਗੁਜ਼ਰ ਚੁੱਕਾ ਹੈ, ਜਿਹਨਾਂ ਵਾਅਦਿਆਂ ਨੂੰ ਤੁਸੀਂ ਸਮੁੱਚੀ ਹਿੰਦੂ ਕੌਮ ਵੱਲੋਂ ਸੰਜੀਦਗੀ ਨਾਲ ਵਾਰ-ਵਾਰ ਦੁਹਰਾਇਆ, ਤੁਸੀਂ ਹੁਣ ਉਨ੍ਹਾਂ ਵਾਅਦਿਆਂ ਤੋਂ ਕਿਉਂ ਮੁੱਕਰ ਗਏ ਹੋ?" ਜਵਾਹਰ ਲਾਲ ਨਹਿਰੂ ਦਾ ਜਵਾਬ ਕੋਮਲ ਅਤੇ ਨਿਰਲੱਜ ਸੀ, "ਅਬ ਹਾਲਾਤ ਬਦਲ ਚੁਕੇ ਹੈਂ।"

ਭੈਣੋਂ ਤੇ ਭਰਾਵੋ! ਠੀਕ ਹੈ ਕਿ ਇਨ੍ਹਾਂ ਰਾਜਨੀਤਕ ਫ਼ਰੇਬਾਂ ਅਤੇ ਪੈਂਤਰੇਬਾਜ਼ੀ 'ਤੇ ਬਹਿਸ ਹੋ ਸਕਦੀ ਹੈ, ਪਰੰਤੂ ਉਨ੍ਹਾਂ ਦੀ ਸਮੁੱਚੀ ਅਨੈਤਿਕਤਾ ਅਤੇ ਸਨਕੀਪਨ, ਉਨ੍ਹਾਂ ਦਾ ਘਟੀਆ ਧ੍ਰੋਹੀ ਆਚਰਣ ਵੀ ਇਸ ਤੋਂ ਸਾਫ਼ ਜ਼ਾਹਿਰ ਹੁੰਦਾ ਹੈ। ਸੰਨ 1950 ਵਿੱਚ, ਜਦੋਂ Constitution Assembly ਵਿੱਚ ਵਿਧਾਨ ਪਾਸ ਕੀਤਾ ਗਿਆ ਤਾਂ ਸਿਰਫ਼ ਦੋ ਸਿੱਖ, ਜੋ ਉੱਥੇ ਅਕਾਲੀ ਦਲ ਦੇ ਪ੍ਰਤਿਨਿਧ ਸਨ, ਖੜੇ ਹੋ ਗਏ ਅਤੇ ਉਹਨਾਂ ਐਲਾਨ ਕੀਤਾ—ਇੱਕ ਐਲਾਨ ਜੋ ਭਾਰਤੀ ਸੰਸਦ ਦੀਆਂ ਸਥਾਈ ਕਾਰਵਾਈਆਂ ਵਿੱਚ ਅੰਕਿਤ ਹੈ, "ਸਿੱਖ ਇਸ ਸੰਵਿਧਾਨ ਨੂੰ ਪ੍ਰਵਾਨ ਨਹੀਂ ਕਰਦੇ। ਸਿੱਖ ਇਸ ਸੰਵਿਧਾਨ ਨੂੰ ਨਾ-ਮਨਜ਼ੂਰ ਕਰਦੇ ਹਨ।" ਜੋ ਕੁਝ ਉਹ ਕਹਿ ਰਹੇ ਸਨ, ਉਸ ਵੱਲ ਕਿਸੇ ਨੇ ਵੀ ਭੋਰਾ ਭਰ ਗ਼ੌਰ ਨਹੀਂ ਕੀਤਾ। ਭਾਵੇਂ ਇਨ੍ਹਾਂ ਸਿੱਖਾਂ ਨੇ ਭਾਰਤੀ ਸੰਵਿਧਾਨ ਦੀ ਮੌਲਿਕ ਪਰਤ ਉੱਪਰ ਦਸਤਖ਼ਤ ਕਰਨ ਤੋਂ ਇਨਕਾਰ ਕਰ ਦਿੱਤਾ। ਇਹ ਕਾਪੀ ਭਾਰਤੀ ਸੰਸਦ ਸਭਾ ਦੀ ਲਾਇਬ੍ਰੇਰੀ ਵਿੱਚ ਨੁਮਾਇਸ਼ ਵਜੋਂ ਰੱਖੀ ਹੋਈ

ਹੈ। ਉਹ ਸਿੱਖ, ਉੱਕਾ ਹੀ ਨਜ਼ਰ-ਅੰਦਾਜ਼ ਕੀਤੇ ਗਏ। ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਕੋਈ ਦਿਨ ਭਰ ਚੰਗੀ ਤਰ੍ਹਾਂ ਕੰਮ ਕਰਕੇ ਘਰ ਵੱਲ ਮੁੜ ਰਿਹਾ ਹੁੰਦਾ ਅਤੇ ਗਲੀ ਵਿੱਚ ਨਿਕੰਮੇ ਕੁੱਤਿਆਂ ਨੂੰ ਨਜ਼ਰ-ਅੰਦਾਜ਼ ਕਰ ਦਿੰਦਾ ਹੈ। ਉਹ ਸਿੱਖ ਉੱਕਾ ਹੀ ਨਜ਼ਰ-ਅੰਦਾਜ਼ ਕੀਤੇ ਗਏ। ਇਹ ਕੁਝ ਬਰਤਾਨਵੀ ਸੰਸਦ ਦੇ Transfer of Power Act of 1947 ਦੀਆਂ ਧਾਰਾਵਾਂ ਦੀ ਸਖ਼ਤ ਉਲੰਘਣਾ ਕਰਕੇ ਕੀਤਾ ਗਿਆ ਸੀ।

ਉਸ ਵਿਧਾਨ ਵਿੱਚ ਇਹ ਵੀ ਵਿਸ਼ੇਸ਼ ਤੌਰ 'ਤੇ ਦਿੱਤਾ ਗਿਆ ਹੈ ਕਿ ਭਾਰਤ ਸਰਕਾਰ ਕੇਂਦਰ ਵਿੱਚ ਸੰਘੀ ਸਰਕਾਰ ਹੋਵੇਗੀ। ਇਸ ਕੋਲ ਸਿਰਫ਼ ਤਿੰਨ ਹੀ ਵਿਸ਼ੇ ਹੋਣਗੇ—ਸੰਚਾਰ, ਰੱਖਿਆ ਅਤੇ ਵਿਦੇਸ਼ੀ ਮਾਮਲੇ। ਬਾਕੀ ਸਭ ਸ਼ਕਤੀਆਂ ਸੰਘੀ ਇਕਾਈਆਂ—ਰਾਜਾਂ ਕੋਲ ਹੋਣਗੀਆਂ। ਇਹ ਇੱਕ ਸੰਘੀ ਸਰਕਾਰ ਹੋਵੇਗੀ। ਇਨ੍ਹਾਂ ਕਾਨੂੰਨੀ ਧਾਰਾਵਾਂ ਦੇ ਹੁੰਦੇ ਹੋਏ ਵੀ Constituent Assembly ਜੋ ਕਿ ਇੱਕ ਹੀ ਬਰਾਦਰੀ ਦੇ ਵਿਵੇਕਹੀਨ ਬਹੁਮਤ ਨਾਲ ਭਰੀ ਹੋਈ ਸੀ, ਨੇ ਸੰਵਿਧਾਨ ਬਣਾਇਆ, ਜੋ ਇੱਕ ਅਤੀ ਕੇਂਦਰਤ ਸਰਕਾਰ ਦੀ ਸਥਾਪਨਾ ਕਰਦਾ ਹੈ। ਜੋ ਸਮੁੱਚੇ ਤੌਰ 'ਤੇ ਇੱਕੋ ਹੀ ਸੰਪ੍ਰਦਾਇ ਦੇ ਹੱਥ ਵਿੱਚ ਹੋਵੇਗੀ—ਬਹੁਮਤ ਸੰਪ੍ਰਦਾਇ। ਅਤੇ ਸਿੱਖ ਨਿਜਤੱਵ ਨੂੰ ਪੂਰਨ ਤੌਰ 'ਤੇ ਵੰਚਿਤ ਕਰਦਾ ਹੈ। ਸੰਨ 1947 ਤੋਂ ਹੀ ਸਭਿਅਚਾਰਕ, ਰਾਜਨੀਤਿਕ ਅਤੇ ਆਰਥਿਕ ਪੱਧਰ 'ਤੇ ਪ੍ਰਜਤਨਸ਼ੀਲ, ਗਿਣੀਆਂ ਮਿੱਥੀਆਂ, ਯੋਜਨਾਬੱਧ ਅਤੇ ਬਕਾਇਦਾ ਕੋਸ਼ਿਸ਼ਾਂ ਕੀਤੀਆ ਗਈਆਂ ਹਨ। ਇਹ ਕੋਸ਼ਿਸ਼ਾਂ ਸਿਰਫ਼ ਖ਼ਾਲਸਾ-ਸਿੱਖ ਲੋਕਾਂ ਦੀ ਸਮੂਹਕਤਾ ਨੂੰ ਸਦਾ ਲਈ ਖੇਰੂੰ ਖੇਰੂੰ ਕਰਨ ਲਈ ਹੀ ਨਹੀਂ, ਬਲਕਿ ਸਿੱਖ ਨਾਗਰਿਕਾਂ ਨੂੰ ਅਜਿਹੇ ਢੰਗ ਨਾਲ ਆਰਥਿਕ ਤੌਰ 'ਤੇ ਕਮਜ਼ੋਰ ਕਰਨ ਲਈ ਕੀਤੀਆਂ ਗਈਆਂ, ਤਾਂ ਕਿ ਉਹ ਜਿਸ ਨੂੰ ਚਪੜਾਸੀਗਿਰੀ ਕਿਹਾ ਜਾਂਦਾ ਹੈ, ਦੀ ਹੈਸੀਅਤ ਤਕ ਨੀਵੇਂ ਕੀਤੇ ਜਾਣ ਅਤੇ ਕੁਝ ਸਮੇਂ ਮਗਰੋਂ ਸਿੱਖ ਨਾਗਰਿਕ ਦੀ ਉੱਚੀ ਅਭਿਲਾਸ਼ਾ ਸਿਰਫ਼ ਚਪੜਾਸੀ ਬਣਨ, ਕਿਸੇ ਹਿੰਦੂ ਉਦਯੋਗਪਤੀ ਦੇ ਮਹਿਲਨੁਮਾ ਦਰਵਾਜ਼ੇ ਉੱਤੇ ਰਾਤ ਦਾ ਪਹਿਰੇਦਾਰ ਬਣਨ, ਉਸ ਦੀ ਵਿਦੇਸ਼ੀ ਦਰਾਮਦ ਕੀਤੀ ਖੁੱਲ੍ਹੀ ਡੁੱਲ੍ਹੀ ਕਾਰ ਦਾ ਡਰਾਈਵਰ ਬਣਨ ਤਕ ਹੀ ਸੀਮਾਬੱਧ ਹੋ ਜਾਵੇ ਅਤੇ ਫ਼ੌਜ ਵਿੱਚ ਮਾਮੂਲੀ ਸਭ ਤੋਂ ਨੀਵਾਂ ਅਹੁਦੇਦਾਰ ਸਿਪਾਹੀ ਬਣਨ ਤਕ, ਤਾਂ ਕਿ ਜਦੋਂ ਕਦੇ ਵੀ ਦਿੱਲੀ ਦੇ ਸ਼ਾਸਕ ਕਿਸੇ ਨਾਲ ਲੜਾਈ ਚਾਹੁਣ ਤਾਂ ਉਹ ਤੋਪਾਂ ਦੀ ਭੇਂਟ ਹੋ ਸਕੇ।

ਭੈਣੋਂ ਤੇ ਭਰਾਵੋ! ਮੈਂ ਤੁਹਾਡਾ ਬਹੁਤ ਸਾਰਾ ਸਮਾਂ ਲਿਆ ਹੈ। ਮੈਂ ਬੜੇ ਧਿਆਨ ਨਾਲ ਵੇਖਿਆ ਹੈ ਕਿ ਤੁਸੀਂ ਮੈਨੂੰ ਬਹੁਤ ਧੀਰਜ ਨਾਲ ਸੁਣਿਆ ਹੈ। ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ। ਇਸ ਲਈ ਜੋ ਕੁਝ ਤੁਹਾਡੇ ਤਕ ਪਹੁੰਚਾਉਣ ਦੀ ਇੱਥੇ ਕੋਸ਼ਿਸ਼ ਕਰਦਾ ਰਿਹਾ ਹਾਂ, ਉਸ ਨੂੰ ਕੁਝ ਪ੍ਰਸਤਾਵਾਂ ਵਿੱਚ ਸੰਖੇਪ ਕਰਕੇ ਮੈਂ ਖ਼ਤਮ ਕਰਾਂਗਾ।

(1) ਸਿੱਖ ਧਰਮ ਇੱਕ ਹਿੰਦੂ ਫ਼ਿਰਕਾ ਨਹੀਂ। ਪਰੰਤੂ ਇੱਕ ਇਲਾਹੀ ਧਰਮ ਹੈ ਅਤੇ ਇੱਕ ਅਦੁੱਤੀ ਰਾਜਨੀਤਕ ਭਾਈਚਾਰਾ ਹੈ, ਜਿਸ ਦੀ ਰਹਿਬਰੀ ਅਤੇ ਰਹਿਨੁਮਾਈ ਸ੍ਰੇਸ਼ਟ ਸਿੱਖ-ਖ਼ਾਲਸਾ ਕਰਦਾ ਹੈ। ਉਹ ਖ਼ਾਲਸਾ, ਜਿਸ ਦੇ ਸਾਬਤ

ਸਬੂਤ ਕੇਸ ਅਤੇ ਦਸਤਾਰਾਂ ਉਨ੍ਹਾਂ ਦੇ ਧਾਰਮਿਕ ਸੁਭਾਵਿਕ, ਪ੍ਰਾਕ੍ਰਿਤਕ, ਵਿਕਾਸ ਰਾਹ ਅਤੇ ਵਾਸਤਵਿਕ ਅੰਤਹਕਰਣ ਦਾ ਬਾਹਰੀ ਰੂਪ ਹਨ। ਇਹ ਪਹਿਲਾ ਪ੍ਰਸਤਾਵ ਹੈ ਜਿਸ ਦੀ ਮੈਂ ਤੁਹਾਡੇ ਸਾਹਮਣੇ ਵਿਆਖਿਆ ਕਰਨ ਦੀ ਕੋਸ਼ਿਸ਼ ਕੀਤੀ ਹੈ।

(2) ਦੂਸਰਾ ਪ੍ਰਸਤਾਵ, ਜੋ ਮੈਂ ਤੁਹਾਡੇ ਅੱਗੇ ਰੱਖਣ ਦੀ ਕੋਸ਼ਿਸ਼ ਕੀਤੀ ਹੈ, ਉਹ ਇਹ ਹੈ ਕਿ ਸਿੱਖ ਧਰਮ ਇੱਕ ਅਜਿਹਾ ਧਰਮ ਹੈ ਜਿਸ ਦਾ ਆਧਾਰ ਕੇਵਲ ਸਚਾਈ ਹੈ, ਮਨੁੱਖ ਦੇ ਪ੍ਰਕਾਸ਼ਿਤ ਅੰਤਰ-ਆਤਮਾ ਅੰਦਰਲੀ ਵਿਕਾਸਸ਼ੀਲ ਸਚਾਈ, ਜਿਸ ਨੂੰ ਮਨੁੱਖਾਂ ਦੇ ਰੋਜ਼ਾਨਾ ਜੀਵਨ ਵਿੱਚ ਅਮਲੀ ਰੂਪ ਦਿੱਤਾ ਗਿਆ ਹੈ।

(3) ਤੀਸਰਾ ਪ੍ਰਸਤਾਵ ਜੋ ਤੁਹਾਡੇ ਸਾਹਮਣੇ ਪੇਸ਼ ਕਰਨ ਅਤੇ ਪ੍ਰਮਾਣਿਤ ਕਰਨ ਦੀ ਕੋਸ਼ਿਸ਼ ਕੀਤੀ ਹੈ, ਇਹ ਹੈ ਕਿ ਸਿੱਖ ਇੱਕ ਵਿਸਤ੍ਰਿਤ, ਅਨੇਕ, ਅਮਨਸ਼ੀਲ ਆਸ਼ਾਵਾਦੀ ਅਤੇ ਪਰਮਾਤਮਾ ਵੱਲ ਪ੍ਰੇਰਤ ਜਗਤ ਸਮਾਜ ਦੀ ਰਚਨਾ ਵਿੱਚ ਸਹਾਇਕ ਹੋਣ ਲਈ ਵਚਨਬੱਧ ਹੈ। ਅਜਿਹਾ ਜਗਤ ਸਮਾਜ, ਜਿਸ ਵਿੱਚ ਵੱਧ ਤੋਂ ਵੱਧ ਸਹਿਨਸ਼ੀਲਤਾ, ਨਿਰੰਤਰ ਸੰਪੰਨਤਾ ਅਤੇ ਆਪਸੀ ਵਿਨਾਸ਼ ਦੀ ਘੱਟ ਤੋਂ ਘੱਟ ਲਾਲਸਾ ਹੋਵੇ ਅਤੇ ਇਸ ਦੇ ਆਧਾਰ 'ਤੇ ਹੀ ਮੈਂ ਚੌਥੇ ਪ੍ਰਸਤਾਵ ਦੇ ਰੂਪ ਵਿੱਚ ਇਹ ਕਹਿਣਾ ਚਾਹੁੰਦਾ ਹਾਂ।

(4) ਕੈਨੇਡੀਅਨ ਸਮਾਜ ਦੀ ਮੋਜ਼ੈਕ ਵੰਨਗੀ ਸਿੱਖ ਆਦਰਸ਼ ਦੇ ਜਗਤ ਸਮਾਜ ਦੇ ਬਹੁਤ ਹੀ ਨੇੜੇ ਹੈ। ਭਾਵੇਂ ਕੈਨੇਡੀਅਨ ਸਮਾਜ ਹਰ ਪੱਖੋਂ ਅਤੇ ਵਾਸਤਵਿਕਤਾ ਵਿੱਚ ਸਿੱਖ ਸਮਾਜ ਦਾ ਪ੍ਰਤਿਰੂਪ ਜਾਂ ਮੂਲ ਰੂਪ ਨਹੀਂ।

(5) ਅੰਤਿਮ ਪ੍ਰਸਤਾਵ ਜੋ ਮੈਂ ਸੰਖੇਪ ਸ਼ਬਦਾਂ ਵਿੱਚ ਨਿਯਮਬੱਧ ਕਰਦਾ ਹਾਂ, ਇਹ ਹੈ ਕਿ ਸਿੱਖ ਕੈਨੇਡੀਅਨ ਨਾਗਰਿਕ ਹੋਣ ਦੇ ਨਾਤੇ ਇੱਕ ਆਸਵੰਦ ਅਤੇ ਉੱਜਲੇ ਭਵਿੱਖ ਵੱਲ ਤੱਕਦੇ ਹਨ। ਜਦੋਂ ਕਿ ਭਾਰਤ ਵਿੱਚ, ਜੋ ਉਹਨਾਂ ਦੀ ਇਤਿਹਾਸਕ ਪਿਤਰ ਭੂਮੀ ਹੈ, ਉਨ੍ਹਾਂ ਪਾਸੋਂ ਆਪਣੀ ਹੋਂਦ ਤੇ ਨਿੱਜਤਵ ਦੇ ਇਤਿਹਾਸ ਦਾ ਅਧਿਕਾਰ ਖੋਹ ਲਿਆ ਗਿਆ ਹੈ ਅਤੇ ਉਹਨਾਂ ਦੀ ਇਤਿਹਾਸਕ ਸਮਰੱਥਾ ਨੂੰ ਗ਼ਰਕ ਕੀਤਾ ਗਿਆ ਹੈ ਅਤੇ ਉਸ ਦਾ ਗਲਾ ਘੁੱਟ ਦਿੱਤਾ ਗਿਆ ਹੈ।

(6) ਇਸ ਵਿੱਚ ਮੈਂ ਇਹ ਸ਼ਾਮਿਲ ਕਰਦਾ ਹਾਂ ਕਿ ਸਭ ਜੀਵਤ ਚੀਜ਼ਾਂ ਦੀ ਤਰ੍ਹਾਂ ਸਿੱਖ ਵੀ ਜਿਉਂਦੇ ਰਹਿਣਾ ਚਾਹੁੰਦੇ ਹਨ। ਉਹ ਮਰਨਾ ਨਹੀਂ ਚਾਹੁੰਦੇ।

•

# ਚਹੁੰ ਜੁਗਾਂ ਦਾ ਨਬੇੜਾ

ਅੱਜ ਪੰਥ ਦੀ ਜੋ ਦੁਖਦਾਇਕ ਦਸ਼ਾ ਹੈ, ਉਸ ਨੂੰ ਸਿਆਣੇ ਸਿੱਖ, ਪੰਥ ਦਰਦੀ ਅਤੇ ਬਾਹਰਲੇ ਲੋਕ ਵੀ ਬੜੀ ਤੀਬਰਤਾ ਨਾਲ ਅਨੁਭਵ ਕਰ ਰਹੇ ਹਨ।

ਸਿੱਖ ਗੁਰਦੁਆਰਿਆਂ ਦਾ ਪ੍ਰਬੰਧ ਪੰਥ ਦੇ ਹੱਥਾਂ ਵਿੱਚ ਲਿਆਉਣ ਲਈ ਸਿੱਖਾਂ ਨੇ ਦਸ ਬਾਰ੍ਹਾਂ ਸਾਲ, ਵੱਡੀਆਂ ਮਹਾਨ ਕੁਰਬਾਨੀਆਂ ਕੀਤੀਆਂ, ਅਤੇ ਪਿਛਲੇ 40 ਸਾਲਾਂ ਤੋਂ ਸਿੱਖ ਗੁਰਦੁਆਰੇ ਸਿੱਖ ਜਨਤਾ ਦੀ ਚੁਣੀ ਸ਼੍ਰੋਮਣੀ ਕਮੇਟੀ ਦੇ ਹੱਥ ਵਿੱਚ ਹਨ। ਜੋ ਸਿੱਟਾ ਨਿਕਲਿਆ ਹੈ ਉਹ ਸਭ ਦੇ ਸਾਹਮਣੇ ਹੈ। ਸਿੱਖੀ ਦੇ ਪ੍ਰਚਾਰ ਦੇ ਨਾਂ ਹੇਠ ਲੱਖਾਂ ਰੁਪਏ ਹਰ ਸਾਲ ਕੱਢੇ ਜਾਂਦੇ ਹਨ ਪਰ ਸਿੱਖੀ ਦੀ ਹਾਲਤ ਇਹ ਹੈ ਕਿ ਸਿੱਖੀ ਦੇ ਗੜ੍ਹ ਮਾਝੇ ਅਤੇ ਮਾਲਵੇ ਵਿੱਚ ਲੋਕ ਪੰਥਕ ਸ਼ਰਧਾ ਅਤੇ ਸਿੱਖੀ ਰਹਿਤ ਬਹਿਤ ਨੂੰ ਤਿਲਾਂਜਲੀ ਦੇ ਰਹੇ ਹਨ। ਮਾਲਵੇ ਵਿੱਚ ਕੇਸਾਂ ਦੀ ਬੇਅਦਬੀ ਤੇ ਤੰਮਾਕੂ ਆਦਿ ਵਿਵਰਜਿਤ ਬਿਖਿਆ ਦਾ ਪ੍ਰਯੋਗ ਖੁਲ੍ਹਮ-ਖੁੱਲ੍ਹਾ ਹੋ ਰਿਹਾ ਹੈ। ਅੱਧੇ ਤੋਂ ਵੱਧ ਇਤਿਹਾਸਕ ਗੁਰਦੁਆਰੇ ਅਸੀਂ ਪਾਕਿਸਤਾਨ ਤੋਂ ਖੁਹਾ ਬੈਠੇ ਹਾਂ, ਜਿਹੜੇ ਕਿ ਅਸੀਂ ਸੰਨ 1947 ਵਿੱਚ ਇੱਕ ਸਿੱਖ ਰਿਆਸਤ ਜਾਂ ਸਿੱਖਸਤਾਨ ਦੇ ਘੇਰੇ ਵਿੱਚ ਸ਼ਾਮਿਲ ਕਰ ਸਕਦੇ ਸਾਂ। ਬਾਕੀ ਰਹਿੰਦੇ ਗੁਰਦੁਆਰਿਆਂ ਵਿੱਚ ਸਿੱਖੀ ਪ੍ਰਭਾਵ ਅਤੇ ਸਿੱਖੀ ਰਹਿਤ ਬਹਿਤ ਦੀ ਪੱਧਰ ਇਤਨੀ ਨੀਵੀਂ ਹੋ ਗਈ ਹੋ ਗਈ ਹੈ ਕਿ ਸਿੱਖਾਂ ਦਾ ਭਲਾ ਚਾਹੁਣ ਵਾਲੇ ਗ਼ੈਰ-ਸਿੱਖ ਭੀ ਸਿੱਖਾਂ ਦੇ ਰਵੱਈਏ ਉੱਤੇ ਖ਼ੂਨ ਦੇ ਹੰਝੂ ਕੇਰਦੇ ਹਨ। ਸ਼੍ਰੋਮਣੀ ਕਮੇਟੀ ਦੀ ਛਤਰ ਛਾਇਆ ਹੇਠ ਛਪਣ ਵਾਲਾ ਸਿੱਖ ਸਾਹਿੱਤ ਅਤੇ ਰਸਾਲੇ ਇਤਨੀ ਨੀਵੀਂ ਪੱਧਰ ਦੇ ਹੋ ਗਏ ਹਨ ਕਿ ਸਿੱਖਾਂ ਲਈ ਸ਼ਰਮ ਦਾ ਕਾਰਨ ਅਤੇ ਸਿੱਖਾਂ ਦੇ ਦੁਸ਼ਮਣਾਂ ਲਈ ਹਾਸੇ ਦਾ ਕਾਰਨ ਹਨ। ਜੇ ਮੈਂ ਇਹ ਕਹਾਂ ਕਿ ਧਰਮ ਤੋਂ ਬੇਮੁਖ, ਅਸ਼ਰਧਕ, ਪ੍ਰਕਿਰਤੀ ਪੂਜ ਰਾਜਸੀ ਰੁਚੀਆਂ ਵਾਲੇ ਬੰਦੇ ਕਈ ਸਿੱਖ ਗੁਰਦੁਆਰਿਆਂ ਵਿੱਚ ਕਰਤਾ ਧਰਤਾ ਬਣੇ ਬੈਠੇ ਹਨ, ਤਾਂ ਸੰਤ ਫਤਿਹ ਸਿੰਘ ਜੀ ਅਤੇ ਮੇਰੇ ਮਿੱਤਰ ਸ. ਗੁਰਨਾਮ ਸਿੰਘ ਜੀ ਸ਼ਾਇਦ ਸਮਝਣ ਕਿ ਮੈਂ ਉਨ੍ਹਾਂ ਦੇ ਮਿੱਤਰਾਂ ਅਤੇ ਸਾਥੀਆਂ, ਕਮਿਊਨਿਸਟਾਂ ਨੂੰ ਉਹਨਾਂ ਤੋਂ ਨਿਖੇੜਨਾ ਚਾਹੁੰਦਾ ਹਾਂ।

ਸਿੱਖ ਰਾਜਨੀਤੀ ਦੀ ਵਰਤਮਾਨ ਦਸ਼ਾ ਦਾ ਇਹ ਹਾਲ ਹੈ ਕਿ ਨਾ ਦਿੱਲੀ ਵਿੱਚ ਅਤੇ ਨਾ ਚੰਡੀਗੜ੍ਹ ਵਿੱਚ ਸਿੱਖ ਕਿਸੇ ਅਜਿਹੇ ਆਦਮੀ ਨੂੰ ਵਿਧਾਨਕ ਸਭਾਵਾਂ ਵਿੱਚ ਵੋਟ ਪਾਉਣ ਲਈ ਤਿਆਰ ਹਨ, ਜਿਸ ਦਾ ਵਿਦਿਅਕ ਪਿਛੋਕੜ ਸੂਝ ਬੂਝ ਅਤੇ ਪੰਥਕ ਪਿਆਰ ਅਜਿਹਾ ਹੋਵੇ ਜਿਹੜਾ ਕਿ ਗ਼ੈਰ-ਸਿੱਖ ਨੂੰ ਪ੍ਰਭਾਵਿਤ ਕਰ ਸਕੇ। ਜੇ ਕਦੇ ਸ਼੍ਰੋਮਣੀ ਕਮੇਟੀ, ਅਕਾਲੀ ਦਲ ਅਤੇ ਸਾਡੇ ਵਿਧਾਨਕ ਨੁਮਾਇੰਦੇ ਉਨ੍ਹਾਂ ਮਖ਼ੌਲਾਂ, ਟਿਚਕਰਾਂ ਅਤੇ ਘ੍ਰਿਣਤ ਸੰਕੇਤਾਂ ਨੂੰ ਸੁਣ ਸਕਣ ਜਿਹੜੇ ਕਿ ਸਿੱਖਾਂ ਬਾਬਤ

ਅੱਜ ਹਿੰਦੁਸਤਾਨ ਵਿੱਚ ਅਤੇ ਬਾਹਰਲੇ ਮੁਲਕਾਂ ਵਿੱਚ ਹੋ ਰਹੇ ਹਨ ਤਾਂ ਉਹ ਆਪ ਹੀ ਜੇ ਚੱਪਣੀ ਵਿੱਚ ਨੱਕ ਡੋਬ ਕੇ ਨਾ ਮਰ ਜਾਣ, ਤਾਂ ਪਾਣੀ ਪਾਣੀ ਜ਼ਰੂਰ ਹੋ ਜਾਣ।

ਸਿੱਖ ਸਾਰੇ ਹਿੰਦੁਸਤਾਨ ਵਿੱਚ ਅਤੇ ਸਾਰੇ ਸੰਸਾਰ ਵਿੱਚ ਇੱਕ ਮੰਨੀ ਪ੍ਰਮੰਨੀ ਪ੍ਰਵਾਨਤ ਕੌਮ ਹੈ। ਸਿੱਖਾਂ ਵਿੱਚ ਇਤਿਹਾਸ ਦਾ ਮੁਖ ਮੋੜ ਦੇਣ ਦੀ ਸ਼ਕਤੀ ਹੈ। ਸਿੱਖਾਂ ਵਿੱਚ ਪ੍ਰਤੀਸ਼ਤ ਵਿਦਿਅਕ ਯੋਗਤਾ ਹਿੰਦੁਸਤਾਨ ਦੀਆਂ ਹੋਰ ਕੌਮਾਂ ਨਾਲੋਂ ਵੱਧ ਤਾਂ ਹੈ, ਪਰ ਘੱਟ ਕਿਸੇ ਕੋਲੋਂ ਨਹੀਂ। ਫਿਰ ਕੀ ਗੱਲ ਹੈ ਕਿ ਹਰ ਸ਼ਾਖ ਪੇ ਉੱਲੂ ਬੈਠਾ ਹੈ ?

ਇਸ ਦੇ ਦੋ ਕਾਰਨ ਹਨ। ਇੱਕ ਤਾਂ ਗੁਰਦੁਆਰਾ ਐਕਟ ਦਾ ਮੌਜੂਦਾ ਢਾਂਚਾ ਜਿਸ ਦੁਆਰਾ ਕਿ ਦਾੜ੍ਹੀ ਮੁੰਨੇ, ਸ਼ਰਾਬ ਪੀਣੇ, ਸਿਗਰਟਾਂ ਪੀਣ ਵਾਲੇ, ਸਮਗਲਰ ਅਤੇ ਬਦਚਲਨ ਲੋਕ ਮਾਝੇ ਮਾਲਵੇ ਦੇ ਅਣਭੋਲ ਸਿੱਖਾਂ ਅਤੇ ਸਰਲ ਸੁਭਾਅ ਬੀਬੀਆਂ ਨੂੰ ਇਹ ਦੱਸਦੇ ਹਨ ਕਿ ਕਿਸ ਨੂੰ ਵੋਟ ਪਾ ਕੇ ਗੁਰਦੁਆਰਿਆਂ ਦਾ ਕਰਤਾ ਧਰਤਾ ਬਣਾਣਾ ਹੈ। ਇਸ ਤਰ੍ਹਾਂ ਚੁਣੇ ਹੋਏ ਗੁਰਦੁਆਰਿਆਂ ਦੇ ਸਰਬਰਾਹ ਪਿੱਛੋਂ ਸਿੱਖ ਰਾਜਨੀਤੀ ਦੇ ਸਰਵੇ ਸਰਵਾ ਬਣ ਜਾਂਦੇ ਹਨ ਅਤੇ ਉਹ ਫ਼ੈਸਲਾ ਕਰਦੇ ਹਨ ਕਿ ਅਸੈਂਬਲੀ ਜਾਂ ਪਾਰਲੀਮੈਂਟ ਵਿੱਚ ਕੌਣ ਜਾਵੇ। ਜਿਹੜੇ ਗੁਰਮੁਖੀ ਦੇ ਅੱਖਰ ਸ਼ੁੱਧ ਲਿਖ ਤੇ ਪੜ੍ਹ ਨਹੀਂ ਸਕਦੇ, ਉਹ ਨਿਸਚਾ ਕਰਦੇ ਹਨ ਕਿ ਸਿੱਖ ਧਰਮ ਉੱਤੇ ਕਿਹੜਾ ਗ੍ਰੰਥ ਅਤੇ ਕਿਹੜੀ ਵਿਆਖਿਆ ਪ੍ਰਵਾਣ ਹੈ, ਪੰਥ ਦਾ ਰਾਜਨੀਤਕ ਸਿਧਾਂਤ ਕੀ ਹੈ, ਤਖ਼ਤ ਦੀ ਪਦ ਪਦਵੀ ਕੀ ਹੈ ਅਤੇ ਉਸ ਨੂੰ ਕੌਣ ਨਿਰਮਤ ਕਰ ਸਕਦਾ ਹੈ। ਸ਼ਹੀਦ ਕੌਣ ਹੈ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸੋਧ ਸੁਧਾਈ ਕਿਵੇਂ ਹੋਵੇ, ਸ੍ਰੀ ਦਰਬਾਰ ਸਾਹਿਬ ਦੇ ਦੈਵੀ ਮੰਡਲ ਵਿੱਚ ਕਿਹੜਾ ਸਮਾਰਕ ਅਤੇ ਯਾਦਗਾਰ ਸਥਾਪਿਤ ਕੀਤੀ ਜਾਵੇ, ਅਤੇ ਕੜਾਹ ਪ੍ਰਸ਼ਾਦ ਦਾ ਰਹੱਸ ਤੇ ਮਹੱਤਵ ਸਵਾ ਰੁਪਏ ਵਿੱਚੋਂ ਦਸਾਂ ਆਨਿਆਂ ਨਾਲ ਯਾ ਜਾਹਲੀ ਪਰਚੀਆਂ ਨਾਲ ਪੂਰਾ ਹੋ ਸਕਦਾ ਹੈ ਕਿ ਨਹੀਂ।

ਹਾਲਤ ਇਹ ਹੈ ਕਿ ਸਿੱਖੀ, ਸਿੱਖ ਪੰਥ ਦਾ ਗੌਰਵ ਅਤੇ ਸਾਹਿਬ ਦਸਮ ਪਾਤਸ਼ਾਹ ਦਾ ਝੰਡਾ, ਗੁਰਦੁਆਰਾ ਐਕਟ ਨੇ ਇਉਂ ਖ਼ੁਆਰ ਕੀਤਾ ਹੈ, ਜਿਵੇਂ ਕਿ ਅਮੋਲਕ ਲਾਲ, ਹੀਰੇ, ਕਿਸੇ ਬਾਂਦਰ ਹੱਥ ਫੜਾ ਦਿੱਤੇ ਜਾਣ ਅਤੇ ਉਹ ਇਨ੍ਹਾਂ ਨੂੰ ਮੂੰਹ ਵਿੱਚ ਪਾ ਕੇ, ਬੇਸੁਆਦੇ ਸਮਝ ਕੇ, ਬਾਹਰ ਸੁੱਟ ਦੇਵੇ।

ਦੁਨੀਆਂ ਭਰ ਦੇ ਬੁੱਧੀਵਾਨ ਹੈਰਾਨ ਤੇ ਦੁਖਿਤ ਹਨ ਕਿ ਸਿੱਖਾਂ ਵਿੱਚ ਇਹ ਪਰਪਾਟੀ ਕਿਵੇਂ ਪੈ ਗਈ ਕਿ ਧਰਮ ਤੇ ਰਾਜਨੀਤੀ ਵਰਗੇ ਮਹਾਨ ਵਿਸ਼ੇ ਸਿੱਖ ਕੌਮ ਦੇ ਸਭ ਤੋਂ ਹੇਠਲੇ ਤਬਕੇ ਦੇ ਅਧੀਨ ਰੱਖੇ ਜਾਣ।

ਦੁਨੀਆਂ ਦੇਖ ਰਹੀ ਏ ਕਿ ਸਿੱਖ ਆਪਣੀ ਮੌਤ ਨੂੰ ਆਪ ਵਾਜਾਂ ਮਾਰ ਰਹੇ ਹਨ।

ਦੂਜਾ ਕਾਰਨ ਸਿੱਖਾਂ ਦੀ ਮੌਜੂਦਾ ਅਧੋਗਤੀ ਦਾ ਇਹ ਹੈ ਕਿ ਲੋਕ, ਜਿਨ੍ਹਾਂ ਦੇ ਹੱਥ ਸਿੱਖੀ ਦੀ ਲੀਡਰੀ ਦੀ ਵਾਗਡੋਰ ਆ ਗਈ ਹੈ ਅਤੇ ਉਹ ਇਹ ਸਮਝਦੇ ਹਨ ਕਿ ਗੁਰਦੁਆਰਿਆਂ ਉੱਤੇ ਕਬਜ਼ਾ ਕਰ ਕੇ ਚੌਧਰ ਬਣਾਈ ਜਾਵੇ। ਅਤੇ ਫਿਰ ਪਾਰਲੀਮੈਂਟ ਤੇ ਅਸੈਂਬਲੀਆਂ ਦੀਆਂ ਸੀਟਾਂ ਖੁੱਲ੍ਹੀ ਨੀਲਾਮੀ 'ਤੇ ਚਾੜ੍ਹੀਆਂ ਜਾਣ, ਅਤੇ ਧਨ ਦੌਲਤ ਇਕੱਠੀ ਕਰ ਕੇ ਗਲਾਂ ਵਿੱਚ ਹਾਰ ਪੁਆਏ ਜਾਣ ਤੇ ਤਸਵੀਰਾਂ

ਖਿਚਵਾਈਆਂ ਜਾਣ ਤੇ ਮੱਥੇ ਟਿਕਾਏ ਜਾਣ ਤੇ 'ਜ਼ਿੰਦਾਬਾਦ' ਦੇ ਨਾਹਰੇ ਲਗਵਾਏ ਜਾਣ। ਸਿੱਖ ਭੁੱਲ ਗਏ ਹਨ, ਕਿ "ਲੰਕਾ ਗਢੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ ਲੇ ਗਇਆ॥"

ਪਿਛਲੇ ਚਾਲ੍ਹੀ ਸਾਲਾਂ ਵਿੱਚ ਸ. ਬਲਦੇਵ ਸਿੰਘ ਤੇ ਮਾਸਟਰ ਤਾਰਾ ਸਿੰਘ ਨਾਲੋਂ ਵੱਧ ਤਾਕਤਵਰ ਸਿੱਖ ਲੀਡਰ ਕੋਈ ਨਹੀਂ ਰਿਹਾ। ਸਰਦਾਰ ਬਲਦੇਵ ਸਿੰਘ ਜੀ ਦੇ ਮਰਨ ਤੋਂ ਦੋ ਦਿਨ ਪਹਿਲਾਂ ਮੈਂ ਉਹਨਾਂ ਨੂੰ ਮਿਲਿਆ ਅਤੇ ਪੰਥ ਦੀ ਰਾਜਨੀਤੀ ਬਾਰੇ ਗੱਲ ਬਾਤ ਕੀਤੀ। ਇਸ ਗੱਲ ਦਾ ਸਾਰ ਅੰਸ਼ ਮੈਂ ਆਪਣੀ ਛਪ ਰਹੀ ਪੁਸਤਕ 'ਸਾਚੀ ਸਾਖੀ' ਵਿੱਚ ਦੇ ਚੁੱਕਾ ਹਾਂ। ਕਰੋੜਾਂ ਰੁਪਏ ਇਕੱਠੇ ਕਰਨ ਪਿੱਛੋਂ ਅਤੇ ਸਾਰੇ ਪੰਥ ਦਾ ਭਵਿੱਖ ਡੀਫ਼ੈਂਸ ਮਨਿਸਟਰੀ ਨਾਲ ਤੋਲਣ ਤੋਂ ਉਪਰੰਤ ਸਰਦਾਰ ਬਲਦੇਵ ਸਿੰਘ ਜੀ ਬੜੇ ਦੁਖੀ, ਮਾਯੂਸ ਅਤੇ ਨਿਰਾਸ਼ ਮਨੁੱਖ ਸਨ ਅਤੇ ਮੈਨੂੰ ਇਹ ਕਿਹੋਨੇ, "ਮੈਂ ਥੋਨੂੰ ਪਾਗਲ ਸਮਝਦਾ ਹੁੰਦਾ ਸੀ, ਜਦੋਂ ਤੁਸੀਂ ਮੈਨੂੰ ਕਾਂਗਰਸ 'ਤੇ ਇਤਬਾਰ ਨਾ ਕਰਕੇ ਸਿੱਖਾਂ ਦਾ ਕੁਝ ਬਨਾਣ ਲਈ ਜ਼ੋਰ ਦੇਂਦੇ ਹੁੰਦੇ ਸੀ। ਜੇ ਉਦੋਂ ਪਤਾ ਹੁੰਦਾ, ਇਨ੍ਹਾਂ ਕਾਂਗਰਸੀ ਸਾਲ੍ਹਿਆਂ ਨੇ ਸਾਡੇ ਨਾਲ ਇਉਂ ਕਰਨੀ ਹੈ, ਤਾਂ ਉਦੋਂ ਸਿੱਖਾਂ ਦਾ ਕੁਛ ਬਣਾ ਹੀ ਲੈਂਦੇ।"

ਮਾਸਟਰ ਤਾਰਾ ਸਿੰਘ ਜੀ ਦੇ ਉਪਰੇਸ਼ਨ ਹੋਣ ਤੋਂ ਤਿੰਨ ਚਾਰ ਦਿਨ ਪਹਿਲਾਂ ਮੈਂ ਉਹਨਾਂ ਨੂੰ ਸਮਝਾਣ ਦਾ ਜਤਨ ਕਰ ਰਿਹਾ ਸੀ ਕਿ ਸੰਨ 1947 ਤੋਂ ਪਹਿਲਾਂ ਜੇ ਕਦੀ ਸਿੱਖ ਲੀਡਰ ਇਹ ਪੋਜ਼ੀਸ਼ਨ ਨਾ ਲੈਂਦੇ ਕਿ ਜੇ ਪਾਕਿਸਤਾਨ ਬਣੇ ਤਾਂ ਸਿੱਖ ਸਟੇਟ ਵੀ ਬਣਾਈ ਜਾਵੇ। ਅਤੇ ਇਹ ਮੰਗ ਕਰਦੇ ਕਿ ਪਾਕਿਸਤਾਨ ਬਣੇ ਭਾਵੇਂ ਨਾ ਬਣੇ, ਸਿੱਖ ਪੰਥ ਦੀ ਰੱਖਿਆ ਲਈ 'ਸਿੱਖ ਸਟੇਟ' ਜ਼ਰੂਰ ਬਣਾਈ ਜਾਵੇ, ਤਾਂ ਅੰਗਰੇਜ਼ਾਂ ਨੇ ਸਿੱਖਾਂ ਦਾ ਕੋਈ ਬਾਨ੍ਹਣੂ ਜ਼ਰੂਰ ਬੰਨ੍ਹ ਦੇਣਾ ਸੀ। ਜਦੋਂ ਮਾਸਟਰ ਤਾਰਾ ਸਿੰਘ ਜੀ ਮੇਰੀਆਂ ਦਲੀਲਾਂ ਨਾਲ ਕਾਇਲ ਹੋ ਗਏ ਤਾਂ ਆਪਣੇ ਸਿਰ ਉੱਤੇ ਪੰਜ ਛੇ ਵਾਰ ਦੋਹੱਥੜ ਮਾਰਿਆ ਤੇ ਕਹਿਣ ਲੱਗੇ, 'ਉਸ ਵੇਲੇ ਸਾਡੇ ਸਿਰ ਉੱਤੇ ਨੈਸ਼ਨਲਿਜ਼ਮ ਚੜ੍ਹੀ ਹੋਈ ਸੀ।' ਇਹ ਗੱਲ ਤਿੰਨ ਚਾਰ ਵਾਰ ਦੁਹਰਾਈ ਤੇ ਸਿਰ ਪਿਟਦੇ ਰਹੇ।

ਜਿਹੜੇ ਸਿੱਖ ਅੱਜ ਇਹ ਸਮਝਦੇ ਹਨ ਕਿ ਅਸੀਂ ਗੁਰਦੁਆਰਿਆਂ ਉੱਤੇ ਜੱਫਾ ਬਣਾਈ ਰੱਖਾਂਗੇ, ਅਸੀਂ ਪੂਜਾ ਦੇ ਧਾਨ ਨਾਲ ਜਾਂ ਫੇਰ ਵਜ਼ੀਰੀ ਦੀਆਂ ਕੁਰਸੀਆਂ 'ਤੇ ਬਹਿ ਕੇ ਮੌਜਾਂ ਮਾਣਾਂਗੇ, ਉਨ੍ਹਾਂ ਦਾ ਅੰਤ ਸ. ਬਲਦੇਵ ਸਿੰਘ ਅਤੇ ਮਾਸਟਰ ਤਾਰਾ ਸਿੰਘ ਜੀ ਨਾਲੋਂ ਚੰਗੇਰਾ ਕਿਵੇਂ ਹੋ ਸਕਦਾ ਹੈ ? ਉਹ ਅੰਤ ਨੂੰ ਨਿਰਾਸ ਹੋ ਕੇ ਪਛਤਾਂਦੇ ਹੀ ਇਸ ਆਸਾਰ ਸੰਸਾਰ ਨੂੰ ਤਿਆਗ ਜਾਣਗੇ। ਅਤੇ ਸਿੱਖੀ ਤੇ ਪੰਥ ਦੇ ਲਾਭਾਂ ਦੀ ਹਾਨੀ ਕਰਨ ਦਾ ਜਿਹੜਾ ਬੱਜਰ ਪਾਪ ਉਹ ਕਰ ਰਹੇ ਹਨ, ਉਸ ਪਾਪਾਂ ਦੀ ਪੰਡ ਨੂੰ ਸਿਰ 'ਤੇ ਚੁੱਕ ਕੇ ਹੀ ਉਹਨਾਂ ਨੂੰ ਅੱਗੇ ਜਾਣਾ ਪਵੇਗਾ। ਅਤੇ ਜਨਮ ਜਨਮਾਂਤਰ ਉਹ ਇਹਨਾਂ ਸੰਚਿਤ ਕਰਮਾਂ ਦੀ ਸਜ਼ਾ ਭੁਗਤਦੇ ਰਹਿਣਗੇ—"ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥" ਸਿੱਖੀ ਵਰਗੇ ਮਹਾਨ ਧਰਮ ਅਤੇ ਦਸਮ

ਪਾਤਸ਼ਾਹ ਦੇ ਸਾਜੇ ਹੋਏ ਪੰਥ ਵਰਗੀ ਦੁਰਲੱਭ, ਅਨਮੋਲ ਅਤੇ ਅਤੁੱਲ ਵਸਤੂ ਨੂੰ ਐਵੇਂ ਵੇਚ ਵੱਟ ਕੇ ਜਿਹੜੇ ਸਿੱਖ ਆਪਣੀ ਪ੍ਰਭੁਤਾ ਤੇ ਆਪਣੀ ਹਉਮੈ ਨੂੰ ਪ੍ਰਬਲ ਕਰਨ ਪਿੱਛੇ ਪਏ ਹੋਏ ਹਨ, ਉਹਨਾਂ ਨਾਲੋਂ ਘਟੀਆ, ਨੀਚ ਤੇ ਅਧਮ ਪੁਰਸ਼ ਹੋਰ ਕੌਣ ਹੋ ਸਕਦਾ ਹੈ?

ਅੱਜ (30 ਮਾਰਚ) ਨੂੰ 'ਕੌਮੀ ਦਰਦ' ਵਿੱਚ ਸੰਤ ਫਤਿਹ ਸਿੰਘ ਜੀ ਦਾ ਇੱਕ ਲੇਖ ਪੰਥਕ ਏਕਤਾ ਉੱਤੇ ਪੜ੍ਹਿਆ ਹੈ। ਪਿਛਲੇ ਦੋ ਤਿੰਨ ਮਹੀਨਿਆਂ ਦੇ ਅੰਦਰ ਮੈਨੂੰ ਸੰਤ ਜੀ ਆਪ ਮਿਲੇ ਹਨ ਅਤੇ ਉਹਨਾਂ ਦੇ ਨਿਕਟਵਰਤੀ ਭੀ ਮਿਲਦੇ ਰਹੇ ਹਨ, ਤਾਂ ਜੁ ਪੰਥਕ ਏਕਤਾ ਦੀ ਕੋਈ ਸਬੀਲ ਕੱਢੀ ਜਾਵੇ। ਮੈਂ ਪੁਰਾਣੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਮੁੱਖ ਸਲਾਹਕਾਰ ਹੋਣ ਦੇ ਨਾਤੇ ਸੰਤ ਫਤਿਹ ਸਿੰਘ ਜੀ ਤੇ ਉਹਨਾਂ ਦੇ ਨਿਕਟਵਰਤੀਆਂ ਨੂੰ ਕਈ ਵਾਰ ਕਹਿ ਚੁੱਕਾ ਹਾਂ ਕਿ ਪੰਥਕ ਏਕਤਾ ਦਾ ਆਧਾਰ ਅਹੁਦਿਆਂ ਦੀ ਵੰਡ ਪ੍ਰਵਾਨ ਨਹੀਂ, ਸਿਧਾਂਤ ਦੀ ਮਨੌਤੀ ਹੋਣੀ ਚਾਹੀਏ। ਜੇ ਸੰਤ ਫਤਿਹ ਸਿੰਘ ਜੀ ਤੇ ਉਹਨਾਂ ਦਾ ਅਕਾਲੀ ਦਲ ਇਹ ਦੋ ਅਸੂਲ ਪ੍ਰਵਾਨ ਕਰ ਲਵੇ ਕਿ (1) ਸ਼੍ਰੋਮਣੀ ਅਕਾਲੀ ਦਲ, ਪੰਥ ਸਿਆਸੀ ਜੱਥੇਬੰਦੀ ਇੱਕ ਹੀ ਹੈ ਤੇ ਅਨੇਕ ਨਹੀਂ, ਅਤੇ (2) ਪੰਥ ਦਾ ਸਿਆਸੀ ਨਿਸ਼ਾਨਾ ਪੰਥ ਦੀ ਆਜ਼ਾਦ ਹਸਤੀ, ਅਤੇ ਖ਼ਾਲਸਾ ਜੀ ਕੇ ਬੋਲ ਬਾਲੇ ਸਥਾਪਿਤ ਕਰਨਾ ਹੈ, ਅਤੇ ਗ਼ੈਰ-ਸਿੱਖਾਂ ਦੀ ਈਨ ਮੰਨ ਕੇ ਵਜ਼ੀਰੀ ਦੀਆਂ ਕੁਰਸੀਆਂ 'ਤੇ ਬੈਠਣਾ ਨਹੀਂ, ਤਦ ਪੁਰਾਣਾ ਅਕਾਲੀ ਦਲ ਕਿਸੇ ਅਹੁਦੇ ਜਾਂ ਹੋਰ ਪਦ ਪਦਵੀ ਦੀ ਮੰਗ ਆਪਣੇ ਲਈ ਨਹੀਂ ਕਰੇਗਾ। ਇਨ੍ਹਾਂ ਦੋ ਸਿਧਾਂਤਾਂ ਨੂੰ ਖੁਲ੍ਹਮ-ਖੁੱਲ੍ਹਾ ਮੰਨਣ ਲਈ ਮੈਨੂੰ ਸੰਤ ਫਤਿਹ ਸਿੰਘ ਜੀ ਤੇ ਉਹਨਾਂ ਦੇ ਨਿਕਟਵਰਤੀ ਤਿਆਰ ਨਹੀਂ ਦਿਸੇ। ਦਲੀਲਾਂ ਇਹ ਦਿੱਤੀਆਂ ਜਾਂਦੀਆਂ ਹਨ ਕਿ ਨਵਾਂ ਅਕਾਲੀ ਦਲ ਹੁਣ ਜੇਤੂ ਹੈ। ਇਸ ਲਈ ਸਾਰਿਆਂ ਨੂੰ ਇਸ ਦੀ ਚਰਨ ਸ਼ਰਨ ਆ ਜਾਣਾ ਚਾਹੀਦਾ ਹੈ। ਮੇਰਾ ਉੱਤਰ ਹੈ ਕਿ ਜੇ ਸੰਨ 1967 ਦੀਆਂ ਇਲੈਕਸ਼ਨਾਂ ਵਿੱਚ ਜਿੱਥੇ ਕਿ ਪੰਜਾਹ ਸੀਟਾਂ ਅਸੈਂਬਲੀ ਦੀਆਂ ਅਕਾਲੀਆਂ ਨੇ ਲੈਣੀਆਂ ਸਨ, ਉੱਥੇ ਕੇਵਲ ਚੌਵੀ (24) ਸੀਟਾਂ ਜਿੱਤ ਲੈਣਾ ਅਤੇ ਅਜਿਹੇ ਮੈਂਬਰ ਜਿਤਾਣੇ ਜਿਨ੍ਹਾਂ ਵਿੱਚ ਕਿ ਸਿਰੇਬੰਦ ਅਕਾਲੀ ਔਖੇ ਲੱਭਣ ਅਤੇ ਜਿਨ੍ਹਾਂ ਚੌਵੀ ਮੈਂਬਰਾਂ 'ਚੋਂ ਹੁਣ ਦਰਜਨ ਤੋਂ ਕੁਝ ਵੱਧ ਹੀ ਅਕਾਲੀ ਪਾਰਟੀ ਵਿੱਚ ਰਹਿ ਗਏ ਹਨ, ਜੇ ਇਹ ਜਿੱਤ ਹੈ ਤਾਂ ਹਾਰ ਕਿਸ ਨੂੰ ਕਹਿੰਦੇ ਹਨ? ਜਿਸ ਪਾਰਲੀਮੈਂਟ ਵਿੱਚ ਸਾਡੇ ਘੱਟੋ-ਘੱਟ 8 ਮੈਂਬਰ ਹੋਣੇ ਚਾਹੀਦੇ ਸਨ, ਉੱਥੇ ਕੇਵਲ ਤਿੰਨ ਹੀ ਲਿਆਉਣੇ ਅਤੇ ਉਹ ਜਿਨ੍ਹਾਂ ਦਾ ਰਾਜਨੀਤਕ ਪਿਛੋਕੜ ਸਿਫ਼ਰ ਹੈ, ਜੇ ਇਹ ਜਿੱਤ ਹੈ ਤਾਂ ਹਾਰ ਕਿਸ ਬਲਾ ਦਾ ਨਾਮ ਹੈ? ਜਿਸ ਰਾਜ ਸਭਾ ਵਿੱਚ ਸਾਡੇ ਪੰਜ ਛੇ ਮੈਂਬਰ ਹੋ ਸਕਦੇ ਸਨ, ਉੱਥੇ ਕੇਵਲ ਤਿੰਨ ਬੈਠੇ ਹਾਂ, ਜਿਨ੍ਹਾਂ ਵਿੱਚੋਂ ਇੱਕ ਆਪਣੇ ਆਪ ਨੂੰ ਆਜ਼ਾਦ ਕਹਿੰਦਾ ਹੈ। ਅਤੇ ਅਸੀਂ ਆਪਣੀਆਂ ਵੋਟਾਂ ਨਾਲ ਜਨਸੰਘ ਦੇ ਮੈਂਬਰ ਰਾਜ ਸਭਾ ਵਿੱਚ ਭੇਜੇ ਹਨ, ਜਿਹੜੇ ਦਸਮ ਪਾਤਸ਼ਾਹ ਦੇ ਖ਼ਾਲਸਾ ਪੰਥ ਦੇ ਬੁਨਿਆਦੀ ਅਸੂਲਾਂ, ਨਿਸ਼ਾਨਿਆਂ ਦੇ ਕੱਟੜ ਵਿਰੋਧੀ ਹਨ। ਜੇ ਇਹ ਨਵੇਂ ਅਕਾਲੀ ਦਲ ਦੀ ਜਿੱਤ ਹੈ ਤਾਂ ਉਹਨਾਂ ਦੀ ਅਕਲ 'ਤੇ ਰੋਈਏ ਕਿ ਸਿੱਖਾਂ ਦੀ ਬਦਕਿਸਮਤੀ ਉੱਤੇ?

ਜਿਸ ਅਕਾਲੀ ਦਲ ਨੇ ਸਿੱਖ ਵੋਟਰਾਂ ਨੂੰ ਇਸ ਰਾਹ ਉੱਤੇ ਤੋਰਿਆ ਕਿ ਪੰਥ ਦਾ ਸਵਾਸ ਸਵਾਸ ਭਲਾ ਲੋਚਣ ਵਾਲੇ, ਪੰਥ ਲਈ ਤਨ, ਮਨ, ਧਨ ਵਾਰਨ ਦਾ ਦਾਈਆ ਰੱਖਣ ਵਾਲੇ ਅਤੇ ਸੋਝੀਵਾਨ ਪੰਥ ਸੇਵਕਾਂ ਨੂੰ ਦੂਰ ਕਰਾ ਕੇ ਸਿੱਖ ਰਾਜਨੀਤੀ ਵਿੱਚੋਂ ਕੱਢ ਸੁੱਟੇ ਅਤੇ ਆਦਰਸ਼ਹੀਨ, ਅਸਿੱਖ ਰੁਚੀਆਂ ਵਾਲੇ ਤੇ ਮੌਕਾ-ਪ੍ਰਸਤ ਲੋਕਾਂ ਨੂੰ ਨਿਵਾਜੇ, ਉਸ ਅਕਾਲੀ ਦਲ ਨੇ ਸਿਧਾਂਤ ਛੱਡਿਆ, ਪੰਥ ਹਰਾਇਆ ਤੇ ਧੀਰਮੱਲੀਆਂ ਵਾਂਗ ਹਰਿਮੰਦਰ ਦੇ ਬੂਹੇ ਗੁਰੂ ਤੇਗ਼ ਬਹਾਦਰ ਲਈ ਬੰਦ ਕੀਤੇ। ਇਹ ਪੰਥ ਦੇ ਮੰਦਭਾਗ ਤੇ ਸਿੱਖਾਂ ਦੀ ਸਪੱਸ਼ਟ ਹਾਰ ਹੈ, ਜਿੱਤ ਕਿਸੇ ਹੋਰ ਦੀ ਹੋਵੇਗੀ।

ਸੰਨ 1947 ਵਿੱਚ, ਜਦੋਂ ਦੇਸ਼ ਦਾ ਬਟਵਾਰਾ ਹੋਇਆ, ਤੇ ਹਿੰਦੂਆਂ ਤੇ ਮੁਸਲਮਾਨਾਂ ਨੇ ਹਿੰਦੁਸਤਾਨ ਦਾ ਰਾਜ ਭਾਗ ਸਾਂਭ ਕੇ ਸਿੱਖਾਂ ਨੂੰ ਬੇਦਖ਼ਲ ਕਰ ਦਿੱਤਾ ਤਦ, ਅੰਗਰੇਜ਼ੀ ਦੇ ਪ੍ਰਸਿੱਧ ਅਖ਼ਬਾਰ 'ਸਟੇਟਸਮੈਨ' ਦਾ ਐਡੀਟਰ, ਈਅਨ ਸਟੀਫ਼ਨ ਨਾਮੀ, ਇੱਕ ਬੜਾ ਸੁਹਿਰਦ ਤੇ ਸੱਜਣ ਪੁਰਸ਼ ਅੰਗਰੇਜ਼ ਸੀ। ਉਸ ਨੇ ਸਿੱਖਾਂ ਲਈ 'ਆਹ' ਦਾ ਨਾਹਰਾ ਮਾਰਿਆ ਸੀ ਤੇ ਇਸ ਗੁਨਾਹ ਦੇ ਬਦਲੇ ਨਹਿਰੂ ਨੇ ਉਸ ਨੂੰ ਹਿੰਦੁਸਤਾਨ ਛੱਡਣ 'ਤੇ ਮਜਬੂਰ ਕਰ ਦਿੱਤਾ ਸੀ। ਉਹ ਸੰਨ 1948 ਵਿੱਚ, ਇੱਕ ਚੰਗੇ ਚੰਗੇ ਸਿਆਣੇ ਸਿੱਖਾਂ ਦੀ ਮਹਿਫ਼ਲ ਵਿੱਚ ਪੁੱਛਣ ਲੱਗਾ :

> "ਅੱਵਲ ਤਾਂ ਸਿੱਖਾਂ ਵਿੱਚ ਕੋਈ ਯੋਗ ਤੇ ਚੰਗਾ ਪੜ੍ਹਿਆ ਲਿਖਿਆ ਸੋਝੀਵਾਨ, ਰਾਜਨੀਤੀ ਵਿੱਚ ਆਉਂਦਾ ਨਹੀਂ, ਪਰ ਜੇ ਕੋਈ ਆ ਵੜੇ ਤਾਂ ਸਿੱਖ, ਬਾਕੀ ਕੰਮ ਛੱਡ ਕੇ, ਪਹਿਲਾਂ ਉਸ ਨੂੰ ਦੁਰਕਾਰ ਕੇ ਬਾਹਰ ਕੱਢ ਮਾਰਦੇ ਹਨ ਤੇ ਫੇਰ ਰੋਂਦੇ ਹਨ ਕਿ ਸਾਡੀ ਕੌਮ ਦਾ ਕੁਛ ਬਣਦਾ ਕਿਉਂ ਨਹੀਂ ?"

ਦੂਜੀ ਦਲੀਲ, ਜਿਹੜੀ ਕਿ ਮੈਨੂੰ ਦਿੱਤੀ ਗਈ, ਉਹ ਇਹ ਹੈ ਕਿ ਨਵੇਂ ਅਕਾਲੀ ਦਲ ਨੇ ਸਾਂਝਾ ਮੋਰਚਾ ਬਣਾ ਕੇ ਪੰਜਾਬ ਵਿੱਚ ਫ਼ਿਰਕੇਦਾਰੀ ਏਕਤਾ ਲੈ ਆਂਦੀ ਹੈ। ਜਿਸ ਵੇਲੇ ਹਿੰਦੁਸਤਾਨ ਦੀ ਬਹੁਗਿਣਤੀ ਸਿੱਖ ਲੀਡਰਾਂ ਨਾਲ ਧਰੋਹ ਕਰ ਕੇ ਪੰਥ ਦੇ ਜਮਾਂਦਰੂ ਹੱਕ, ਆਜ਼ਾਦ ਹਸਤੀ ਨੂੰ ਖ਼ਤਮ ਕਰ ਚੁੱਕੀ ਹੈ, ਉਸ ਬਹੁਗਿਣਤੀ ਨਾਲ ਏਕਤਾ ਤਾਂ ਤਦ ਹੀ ਹੋਣੀ ਚਾਹੀਦੀ ਹੈ ਜਦੋਂ ਉਹ ਪੰਥ ਦਾ ਖੋਹਿਆ ਹੋਇਆ ਹੱਕ ਸਾਨੂੰ ਮੋੜ ਦੇਣ। ਜਨਸੰਘ ਨਾਲ ਇਹਨਾਂ ਦੋ ਸ਼ਰਤਾਂ 'ਤੇ ਸਮਝੌਤਾ ਕਰਨਾ ਕਿ ਸਿੱਖ ਪੰਥ ਦੇ ਵਿਸ਼ੇਸ਼ ਹਿੱਤਾਂ ਲਈ ਕਦੀ ਕੋਈ ਰਾਜਸੀ ਮੰਗ ਨਹੀਂ ਕਰਨਗੇ, ਇਹ ਫ਼ਿਰਕੇਦਾਰੀ ਏਕਤਾ ਹੈ ਕਿ ਬੁਜ਼ਦਿਲੀ, ਗ਼ਦਾਰੀ ਅਤੇ ਮੂਰਖਤਾ ਦੀ ਇੰਤਹਾ।

ਇਸ ਪ੍ਰਕਾਰ ਦੀਆਂ ਗੱਲਾਂ ਹੋ ਰਹੀਆਂ ਹਨ ਅਤੇ ਹੁਣ, ਜਦੋਂ ਕਿ ਸੰਨ 1947 ਤੋਂ ਪਿੱਛੋਂ ਸਤਿਗੁਰੂ ਨੇ ਕੁਝ ਅਜਿਹਾ ਵਾਤਾਵਰਣ ਪੈਦਾ ਕਰ ਦਿੱਤਾ ਹੈ ਕਿ ਜਿਸ ਦਾ ਆਸਰਾ ਲੈ ਕੇ ਸਿੱਖ ਪੰਥ ਮੁੜ ਆਪਣੇ ਪੈਰਾਂ 'ਤੇ ਖੜਾ ਹੋ ਸਕਦਾ ਹੈ ਅਤੇ ਫਿਰ ਧਰਮ ਅਤੇ ਦੇਸ਼ ਦੀ ਸੇਵਾ ਲਈ ਤਤਪਰ ਹੋ ਸਕਦਾ ਹੈ ਤਦ ਸਾਡੇ ਧਰਮ ਤੇ ਸਾਡੀ ਰਾਜਨੀਤੀ ਉੱਤੇ ਇਸ ਕਿਸਮ ਦੇ ਵਿਚਾਰਾਂ ਤੇ ਰੁਚੀਆਂ ਦਾ ਦਬਾ ਪੈ ਚੁੱਕਾ ਹੈ ਜਿਨ੍ਹਾਂ ਦਾ ਮੰਤਵ ਤਾਂ ਭਾਵੇਂ ਇਹ ਨਾ ਹੋਵੇ, ਪਰ ਨਤੀਜਾ ਇਹੋ ਹੋਵੇਗਾ—ਸਿੱਖ ਧਰਮ ਦਾ ਪਤਨ, ਸਿੱਖਾਂ ਦੀ ਖ਼ੁਆਰੀ ਅਤੇ ਸਿੱਖ ਪੰਥ ਦੀ ਦੁਰਦਸ਼ਾ।

ਸੋਚੋ ਤੇ ਸਮਝੋ। ਜਨਸੰਘ ਸਿੱਖਾਂ ਕੋਲੋਂ ਕੀ ਮੰਗਦੀ ਹੈ ? ਇਹ ਕਿ ਸਿੱਖ ਪੰਥ,

ਸੁਤੰਤਰ ਭਾਰਤ ਵਿੱਚ ਕਿਸੇ ਰਾਜਸੀ ਹੱਕ ਦੀ ਮੰਗ ਨਾ ਕਰੇ ਅਤੇ ਹਿੰਦੂਆਂ ਨੂੰ ਇਸ ਦੀ ਪ੍ਰਭੂਸੱਤਾ ਦਾ ਇੱਕੋ ਇੱਕ ਵਾਰਸ ਮੰਨ ਲਵੇ। ਇਹ ਮੰਗ ਨਵੇਂ ਅਕਾਲੀ ਦਲ ਨੇ ਅਮਲੀ ਤੌਰ 'ਤੇ ਮੰਨ ਲਈ ਹੈ। ਇਹ 'ਸੁਲਹ' ਜੋ ਜਨਸੰਘ ਨਾਲ ਹੋਈ ਹੈ, ਇਹ ਹਥਿਆਰ ਸਿੱਟ ਕੇ ਤੇ ਈਨ ਮੰਨ ਕੇ ਕੀਤੀ ਗਈ ਹੈ। ਇਹ ਪੰਥਕ ਰਾਜਨੀਤੀ ਹੈ ਕਿ ਕਾਇਰਤਾ ਤੇ ਗ਼ੱਦਾਰੀ ?

ਕਮਿਊਨਿਸਟ ਸਿੱਖਾਂ ਕੋਲੋਂ ਕੀ ਚਾਹੁੰਦੇ ਹਨ ? ਸਿੱਖ 'ਪੰਥ' ਦਾ ਨਾਹਰਾ ਲਾ ਕੇ ਰਾਜਸੀ ਘੋਲ ਨਾ ਕਰਨ, ਆਰਥਿਕ ਨਿਸ਼ਾਨਿਆਂ ਲਈ ਜੂਝਣ ਤਾਂ ਜੁ ਸਿੱਖ ਅਰਸ਼ਾਂ ਵਿੱਚ ਉੱਡਣਾ ਛੱਡ ਕੇ, ਧਰਤੀ ਉੱਤੇ ਰੀਂਗਣ ਤੇ ਇਉਂ ਕਮਿਊਨਿਸਟਾਂ ਦੀ ਲੀਡਰਸ਼ਿਪ ਦੇ ਤਾਬਿਆ ਹੋ ਜਾਣ। ਇਹ ਗੱਲ ਨਵਾਂ ਅਕਾਲੀ ਦਲ ਮੰਨ ਗਿਆ ਹੈ ਤੇ ਚਾਹ ਦੇ ਬਾਗ਼ਾਂ, ਬੈਂਕਾਂ ਦੇ ਕੌਮੀਕਰਣ ਨੂੰ ਪੰਥਕ ਨਿਸ਼ਾਨਾ ਕਹਿ ਰਿਹਾ ਹੈ। ਇਹ ਪੰਥਕ ਰਾਜਨੀਤੀ ਹੈ ਕਿ ਪੰਥ ਘਾਤਕ ਰਾਜਨੀਤੀ ?

ਜਿਤਨਾ ਚਿਰ ਇਹ ਵਿਚਾਰਧਾਰਾ ਛੱਡ ਨਹੀਂ ਦਿੱਤੀ ਜਾਂਦੀ ਅਤੇ ਜਿਤਨਾ ਚਿਰ ਅਜੋਕੇ ਗੁਰਦੁਆਰਾ ਐਕਟ ਦੀਆਂ ਨੀਹਾਂ ਬਦਲ ਨਹੀਂ ਦਿੱਤੀਆਂ ਜਾਂਦੀਆਂ, ਉਤਨਾ ਚਿਰ ਉਹ ਪੰਥ ਹਿਤੈਸ਼ੀ ਜੋ ਪੰਥ ਦਾ ਭਲਾ ਲੋਚਦੇ ਹਨ, ਸਿਵਾਏ ਦਸਮ ਪਾਤਸ਼ਾਹ ਦੇ ਹਜ਼ੂਰ ਅਰਦਾਸ ਕਰਨ ਦੇ ਕਿ ਪੰਥ ਦਾ ਵਾਲੀ ਆਪ ਹੀ ਪੰਥ ਦੀ ਰਖਸ਼ਾ ਕਰੇ, ਹੋਰ ਕਰ ਵੀ ਕੀ ਸਕਦੇ ਹਨ ?

ਜਿਉਂ ਜਿਉਂ ਬਿਗਾਨੇ ਐਲਾਨ ਕਰਦੇ ਹਨ ਕਿ ਨਵੇਂ ਅਕਾਲੀ ਦਲ ਦੇ ਪ੍ਰਮੁੱਖ ਨੇਤਾ ਦੇ ਦਰਸ਼ਨ ਦੀਦਾਰੇ ਕਰਕੇ ਉਹਨਾਂ ਨੂੰ ਮਾਰਕਸ ਤੇ ਲੈਨਨ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ ਜਾਂ ਉਹਨਾਂ ਨੂੰ ਭਗਵਾਨ ਸ਼ਿਵਸ਼ੰਕਰ ਦਾ ਰੂਪ ਨਦਰੀਂ ਆਉਂਦਾ ਹੈ, ਤਿਉਂ ਤਿਉਂ ਸੱਚੇ ਪੰਥਕ ਸੇਵਕਾਂ ਤੇ ਸੋਝੀਵਾਨ ਸਿੱਖਾਂ ਦੇ ਹਿਰਦੇ ਸਹਿਮ ਤੇ ਨਿਰਾਸਤਾ ਦਾ ਸ਼ਿਕਾਰ ਹੋ ਰਹੇ ਹਨ।

ਮਹੀਨਾ, ਡੇਢ ਮਹੀਨਾ ਹੋਇਆ ਅੰਬਾਲੇ ਦੇ 'ਟ੍ਰਿਬਿਊਨ" ਅਖ਼ਬਾਰ ਵਿੱਚ ਨਵੇਂ ਅਕਾਲੀ ਦਲ ਤੇ ਪੁਰਾਣੇ ਅਕਾਲੀ ਦਲ ਦੀ ਸ. ਗੁਰਨਾਮ ਸਿੰਘ ਜੱਜ ਤੇ ਗਿਆਨੀ ਭੁਪਿੰਦਰ ਸਿੰਘ ਰਾਹੀਂ ਇਸ ਗੱਲ 'ਤੇ ਬਹਿਸ ਚਰਚਾ ਚੱਲ ਪਈ ਸੀ ਕਿ ਪੰਥ ਨੂੰ ਸਿੱਖ ਹੋਮਲੈਂਡ ਅਥਵਾ ਸਿੱਖਸਤਾਨ ਦੀ ਪ੍ਰਾਪਤੀ ਲਈ ਜਦੋਜਹਿਦ ਕਰਨੀ ਚਾਹੀਦੀ ਹੈ ਕਿ ਨਹੀਂ। ਖੁੰਧਰ ਸ. ਗੁਰਨਾਮ ਸਿੰਘ ਨੇ ਛੇੜੀ ਸੀ ਇਹ ਕਹਿ ਕੇ, "ਸਿੱਖ ਹੋਮਲੈਂਡ ਦਾ ਮੂੰਹ ਸਿਰ ਹੀ ਕੋਈ ਨਹੀਂ। ਜੇ ਇਹ ਬਣ ਗਿਆ ਤਾਂ ਹਿੰਦੂ ਬੇਚਾਰੇ ਗ਼ੁਲਾਮ ਬਣ ਜਾਣਗੇ" ਆਦਿ। ਗਿਆਨੀ ਭੁਪਿੰਦਰ ਸਿੰਘ ਨੇ ਬੜੇ ਠਰ੍ਹੰਮੇ ਨਾਲ ਇਹਨਾਂ ਨਘੋਚਾਂ ਦਾ ਉੱਤਰ ਦਿੱਤਾ, ਜੋ ਥੋੜ੍ਹਾ ਬਹੁਤ 'ਟ੍ਰਿਬਿਊਨ' ਨੇ ਛਾਪਿਆ ਤੇ ਬਾਕੀ ਨਾ ਛਾਪਿਆ, ਪਰੈਸ ਜੁ ਹਿੰਦੂ 'ਬੇਚਾਰਿਆਂ' ਦੇ ਹੱਕ ਵਿੱਚ ਹੋਇਆ। ਸ. ਗੁਰਨਾਮ ਸਿੰਘ ਦੀ ਇਸ ਪੁੱਛ ਦੇ ਉੱਤਰ ਵਿੱਚ ਕਿ ਆਜ਼ਾਦ ਹਿੰਦੁਸਤਾਨ ਵਿੱਚ ਸਿੱਖ ਖਾਂਦੇ ਪੀਂਦੇ ਮੌਜਾਂ ਕਰ ਰਹੇ ਹਨ, ਸਿੱਖ ਹੋਮਲੈਂਡ ਦੀ ਲੋੜ ਕੀ ਹੈ, ਗਿਆਨੀ ਭੁਪਿੰਦਰ ਸਿੰਘ ਨੇ ਲਿਖਿਆ : 'ਆਜ਼ਾਦ ਹਿੰਦੁਸਤਾਨ ਵਿੱਚ ਸਿੱਖ ਬਤੌਰ ਪੰਥ ਦੇ, ਰਾਜਨੀਤੀ ਤੋਂ ਬੇਦਖ਼ਲ ਕਰ ਦਿੱਤੇ ਗਏ ਹਨ। ਪੰਥ ਦਾ ਨਿਸ਼ਾਨਾ ਧਰਮ ਦੀ ਰੱਖਿਆ ਤੇ ਸਿੱਖੀ

ਪਸਾਰਾ ਕਰਨਾ ਹੈ ਤਾਂ ਜੁ ਹਿੰਦੁਸਤਾਨ ਦਾ ਤੇ ਸਾਰੇ ਸੰਸਾਰ ਦਾ ਕਲਿਆਣ ਹੋਵੇ। ਹਿੰਦੁਸਤਾਨ ਵਿੱਚ ਸੈਕੂਲਰਇਜ਼ਮ ਦੇ ਪਰਦੇ ਹੇਠਾਂ, ਅਧਰਮੀ ਰੁਚੀਆਂ ਪਹਿਲਾਂ ਹੀ ਪ੍ਰਬਲ ਹੋ ਚੁੱਕੀਆਂ ਹਨ। ਕਮਿਊਨਿਜ਼ਮ, ਜਿਹੜੀ ਕਿ ਧਰਮ ਦੀ ਸ਼ਤਰੂ, ਪੰਥ ਦੀ ਵੈਰੀ ਹੈ, ਕਿਸੇ ਵੇਲੇ ਭੀ ਮੁਲਕ ਵਿੱਚ ਪ੍ਰਧਾਨ ਹੋ ਸਕਦੀ ਹੈ। ਇਸ ਲਈ, ਧਰਮ ਤੇ ਸਿੱਖੀ ਦੇ ਬਚਾਅ ਦਾ ਬਾਨ੍ਹਣੂ ਫੌਰਨ ਬੰਨ੍ਹਣਾ ਚਾਹੀਦਾ ਹੈ। ਸਿੱਖ ਹੋਮਲੈਂਡ ਦੀ ਮੰਗ ਦਾ ਮੂਲ ਕਾਰਨ ਇਹ ਹੈ।' ਸ. ਗੁਰਨਾਮ ਸਿੰਘ ਨੇ ਉੱਤਰ ਵਿੱਚ ਲਿਖਿਆ: 'ਜਿਹੜੇ ਲੋਗ ਧਰਮ ਤੇ ਸਿੱਖੀ ਦੇ ਬਚਾਅ ਦੀਆਂ ਗੱਲਾਂ ਕਰਦੇ ਹਨ, ਉਹਨਾਂ ਦੇ ਦਿਮਾਗ਼ ਵਿੱਚ ਨੁਕਸ ਹੈ ਤੇ ਵਾਹੀ ਤਬਾਹੀ ਬਕੀ ਜਾਂਦੇ ਹਨ।' (Outpourings of a confused mind)

ਜਿਹੜਾ ਅਕਾਲੀ ਦਲ ਤੇ ਜਿਸ ਦੇ ਬੁਲਾਰੇ, ਰਾਟੀਕੀਨ ਵਕੀਲ 'ਧਰਮ' ਤੇ ਸਿੱਖੀ ਨੂੰ ਪਾਗਲਪੁਣਾ ਸਮਝਦੇ ਹਨ, ਉਹਨਾਂ ਹਰਨਾਕਸ਼ਾਂ ਨਾਲ ਸਾਹਿਬ ਦਸਮ ਪਾਤਸ਼ਾਹ ਦੀ ਚਰਨ ਧੂੜ ਦੇ ਮੁਕਾਬਲੇ 'ਤੇ ਤਿੰਨਾਂ ਲੋਕਾਂ ਨੂੰ ਟਿੱਚ ਜਾਨਣ ਵਾਲੇ ਸਿਰ ਫਿਰੇ, ਪੰਥਕ ਏਕਤਾ ਤੇ ਮੇਲ ਕਰਨ ਤਾਂ ਕਿਸ ਨੁਕਤੇ ਉੱਤੇ ਕਰਨ ? ਜੋ ਧਰਮ-ਯੁੱਧ ਦੇ ਚਾਅ ਵਿੱਚ ਹਰ ਭੀੜ ਪਈ 'ਤੇ ਨੀਲੇ ਘੋੜੇ ਦੇ ਅਸਵਾਰ ਦੀ ਪ੍ਰਗਟ ਸਹਾਇਤਾ ਦੀ ਆਸ ਵਿੱਚ ਦ੍ਰਿੜ੍ਹ ਹੋ ਕੇ, ਪੰਥਕ ਘੋਲ ਵਿੱਚ ਜੂਝਣਾ ਚਾਹੁੰਦੇ ਹਨ, ਉਹ ਤੇਰ੍ਹਾਂ ਨੁਕਾਤੀ, ਸਾਂਝੇ ਮੋਰਚੇ ਦੇ ਪਹਿਲਵਾਨਾਂ ਅਤੇ ਕੁਰਸੀ-ਪੂਜਾਂ ਸਾਹਮਣੇ ਹਥਿਆਰ ਕਿਵੇਂ ਸੁੱਟ ਦੇਣ ? ਇੱਕ ਵਾਰ ਨਹੀਂ, ਹਜ਼ਾਰ ਵਾਰ ਭੀ ਜੇ ਸੰਤ-ਭੇਖ ਦੇ ਪ੍ਰਭਾਵ ਹੇਠਾਂ ਤੇ ਬਿਨਾਂ ਭੇਤ ਦੀ ਗੱਲ ਸਮਝਦੇ, ਸਿੱਖ ਸੰਗਤਾਂ ਤੇ ਵੋਟਰ, ਪੰਥ ਸੇਵਕਾਂ ਨੂੰ ਦੁਰਕਾਰੀ ਜਾਣ ਤਦ ਭੀ ਝੰਡਾ ਦਸਮ ਪਾਤਸ਼ਾਹ ਦਾ ਸੱਚੇ ਸਿੱਖਾਂ ਲਈ ਛੱਡਣਾ ਔਖਾ ਹੈ।

ਨਵੀਨ ਹਿੰਦੂ ਜਨਸੰਘੀਏ ਕਹਿੰਦੇ ਹਨ ਕਿ ਸਿੱਖ ਪੰਥ ਦੀ ਹੁਣ ਕੋਈ ਲੋੜ ਨਹੀਂ ਰਹੀ ਕਿਉਂ ਜੁ ਰਾਜ ਭਾਗ ਹੁਣ ਹਿੰਦੂਆਂ ਦੇ ਹੱਥ ਆ ਚੁੱਕਾ ਹੈ। ਕਮਿਊਨਿਸਟ ਕਹਿੰਦੇ ਹਨ ਕਿ ਧਰਮ ਮੂਲੋਂ ਹੀ ਧੋਖਾ ਹੈ ਅਤੇ ਇਸ ਨੂੰ ਧੋਖੇ ਨਾਲ ਖ਼ਤਮ ਕਰ ਦੇਣਾ ਚਾਹੀਦਾ ਹੈ। ਨਵਾਂ ਅਕਾਲੀ ਦਲ ਬਾਹਰੋਂ ਇਹ ਕਹਿੰਦਾ ਹੈ ਕਿ ਪੰਜਾਬੀ ਸੂਬਾ ਬਣ ਚੁੱਕਾ ਹੈ। ਹੁਣ ਪੰਥ ਦਾ ਰਾਜਸੀ ਪ੍ਰੋਗਰਾਮ ਹੋਰ ਕੋਈ ਨਹੀਂ, ਪਰ ਅੰਦਰੋਂ ਕਹਿੰਦਾ ਹੈ ਕਿ ਸਿੱਖਾਂ ਨੂੰ ਚਲਾਕੀ ਨਾਲ ਹੀ ਹੁਣ ਹਿੰਦੂਆਂ ਦੀ ਹਾਂ ਵਿੱਚ ਹਾਂ ਕਹਿ ਕੇ ਕੁਝ ਪ੍ਰਾਪਤੀ ਕਰਨੀ ਚਾਹੀਦੀ ਹੈ।

ਪਰ ਨਾ ਤਾਂ ਇਹ ਸਿੱਖ-ਰਾਜਨੀਤੀ ਹੈ ਅਤੇ ਨਾ ਖ਼ਾਲਸਾ ਪੰਥ ਦੀ ਰੀਤੀ। ਸਿੱਖੀ ਤਾਂ ਸੱਚ ਝੂਠ ਦਾ ਨਿਤਾਰਾ ਹੈ, ਤੇ ਖ਼ਾਲਸਾ ਪੰਥ ਨੇ, ਵੀਹਵੀਂ ਸਦੀ ਦੇ ਸੰਸਾਰ ਵਿੱਚ ਚੌਹ ਜੁਗਾਂ ਦਾ ਨਿਬੇੜਾ ਕਰਨਾ ਹੈ ਜਿਵੇਂ ਕਿ ਗੁਰਵਾਕ ਹੈ "ਚਹੁ ਜੁਗਾ ਕਾ ਅਬ ਹੋਇ ਨਿਬੇੜਾ"।

ਇਹ 'ਚਹੁੰ ਜੁਗਾਂ ਦਾ ਨਿਬੇੜਾ', ਧਰਮ ਹੀਨ ਤੇ ਧਰਮ-ਸ਼ਤਰੂ ਲੋਕਾਂ ਦਾ ਜੁੱਲੀ ਚੁੱਕ ਬਣ ਕੇ ਅਤੇ ਜਨਸੰਘੀਆਂ ਤੇ ਕਮਿਊਨਿਸਟਾਂ ਦੀ ਈਨ ਮੰਨ ਕੇ ਅਤੇ ਨਾਲ ਹੀ 'ਅਕਾਲੀ ਦਲ' ਦੇ ਨਾਮ ਉੱਤੇ ਕਬਜ਼ਾ ਕਰਕੇ ਸਿੱਖਾਂ ਕੋਲੋਂ ਪੰਥ ਦੇ ਨਾਹਰੇ ਨਾਲ ਵੋਟ ਬਟੋਰ ਕੇ ਨਹੀਂ ਹੋਣਾ।

ਇਸ਼ਕ ਨਗੀਨਾ ਸੋਈ ਸਮਝਣ, ਜੋ ਹੋਵਣ ਆਪ ਨਗੀਨੇ।
ਇਸ਼ਕ ਮੁਸ਼ਕ ਦੀ ਸਾਰ ਕੀ ਜਾਨਣ, ਕਾਇਰ ਲੋਕ ਕਮੀਨੇ।

ਹੇਠਾਂ ਮੈਂ ਉਸ ਐਲਾਨ ਦੀ ਨਕਲ ਦੇ ਰਿਹਾ ਹਾਂ ਜਿਹੜਾ ਕਿ ਸੰਤ ਫਤਿਹ ਸਿੰਘ ਜੀ ਦੇ ਕਹਿਣ 'ਤੇ ਮੈਂ ਪੰਜ ਹਫ਼ਤੇ ਹੋਏ ਤਿਆਰ ਕੀਤਾ। ਤੇ ਫ਼ੈਸਲਾ ਇਹ ਸੀ ਕਿ ਸੰਤ ਫਤਿਹ ਸਿੰਘ ਜੀ, ਚੰਨਣ ਸਿੰਘ, ਜੱਥੇਦਾਰ ਤੁੜ, ਉਮਰਾ ਨੰਗਲ, ਗੋਗੋਆਣੀ ਅਤੇ ਟੌਹੜਾ ਜੀ ਇਸ ਉੱਤੇ ਦਸਤਖ਼ਤ ਕਰ ਦੇਣ, ਤਦ ਪੁਰਾਣੇ ਅਕਾਲੀ ਦਲ ਦੇ ਸੰਚਾਲਕਾਂ ਤੇ ਲੀਡਰਾਂ ਦੇ ਦਸਤਖ਼ਤ ਕਰਨ ਦਾ ਜ਼ਿੰਮਾ ਲਿਆ ਜਾਂਦਾ ਹੈ। ਇਉਂ ਤੇ ਇਸ ਫ਼ਾਰਮੂਲੇ ਅਨੁਸਾਰ ਝਟ ਪਟ ਪੰਥਕ ਏਕਤਾ ਕਰ ਲਈ ਜਾਵੇ ਅਤੇ ਪੰਥ ਦੀ ਚੜ੍ਹਦੀ ਕਲਾ ਦੇ ਪ੍ਰੋਗਰਾਮ ਨੂੰ ਉਲੀਕ ਕੇ ਪੰਥ ਦੀ ਆਜ਼ਾਦ ਹਸਤੀ ਸਥਾਪਿਤ ਕਰਨ ਲਈ ਕਮਰਕੱਸੇ ਕੀਤੇ ਜਾਣ।

ਅੱਜ ਮਹੀਨੇ ਤੋਂ ਉਪਰ ਹੋ ਗਿਆ ਹੈ, ਪਰ ਸੰਤ ਫਤਿਹ ਸਿੰਘ ਜੀ ਵੱਲੋਂ ਕੋਈ ਉੱਤਰ ਇਸ ਬਾਰੇ ਨਹੀਂ ਪੁੱਜਾ। ਸਾਹਿਬ ਦਸਮ ਪਾਤਸ਼ਾਹ ਸਿੱਖਾਂ ਦੇ ਹਿਰਦੇ ਸ਼ੁੱਧ ਕਰਨ ਅਤੇ ਪੰਥ ਦੀ ਰੱਖਿਆ ਤੇ ਪ੍ਰਭੁਸੱਤਾ ਦਾ ਰਾਹ ਦਿਖਾਉਣ, ਇਹੋ ਮੇਰੀ ਬਾਰੰਬਾਰ ਅਰਦਾਸ ਹੈ।

ਡੇਵੀ ਕਨਿੰਘਮ ਫ਼ਰੰਗੀਆਂ ਦੀ ਫ਼ੌਜ ਵਿੱਚ ਕਪਤਾਨ ਸੀ। ਜਦੋਂ ਸਿੰਘਾਂ ਨੇ ਫੇਰੂ ਸ਼ਹਿਰ ਤੇ ਮੁਦਕੀ ਦੀਆਂ ਜੰਗਾਂ ਵਿੱਚ ਤੇਗ਼ ਵਾਹੀ ਤੇ ਨੰਗੇ ਧੜ ਦੀ ਲੜਾਈ ਕਰ ਕੇ 'ਸਿੰਘਾਂ ਮਾਰ ਕੇ ਕਟਕ ਮੁਕਾ ਦਿੱਤੇ, ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ', ਜਿਸ ਨਾਲ, 'ਲੰਦਣ ਟਾਪੂਆਂ ਵਿੱਚ ਕੁਰਲਾਟ ਪਿਆ ਕੁਰਸੀ ਚਾਰ ਹਜ਼ਾਰ ਹੈ ਸੱਖਣੀ ਜੀ।' ਉਸ ਕਪਤਾਨ ਕਨਿੰਘਮ ਨੇ ਬੜੀ ਸ਼ਰਧਾ ਤੇ ਸਾਊਪੁਣੇ ਨਾਲ 'ਸਿੱਖਾਂ ਦੀ ਤਵਾਰੀਖ਼' ਨਾਮੀ ਕਿਤਾਬ ਲਿਖੀ ਸੀ, ਜਿਸ ਵਿੱਚ ਜੋ ਧਰੋਹ ਫ਼ਰੰਗੀਆਂ ਤੇ ਡੋਗਰਿਆਂ ਨੇ ਖ਼ਾਲਸਾ ਸਰਕਾਰ ਨਾਲ ਕਮਾਇਆ ਸੀ, ਉਹ ਨੰਗਾ ਕਰ ਦਿੱਤਾ ਸੀ। ਉਹ ਕਨਿੰਘਮ ਸਿੰਘਾਂ ਦੇ ਮਰਦਊਪੁਣੇ ਅਤੇ ਡੋਗਰੇ ਤੇ ਹਿੰਦੂ ਜਰਨੈਲਾਂ ਦੀ ਗ਼ੱਦਾਰੀ ਦਾ ਵਰਣਨ ਕਰਦਾ ਹੋਇਆ ਕਹਿੰਦਾ ਹੈ : 'ਇੱਕ ਸ਼ੇਰਾਂ ਦੀ ਫ਼ੌਜ ਦੀ ਗਧੇ ਜਰਨੈਲੀ ਕਰ ਰਹੇ ਸਨ।' ਖ਼ਾਲਸਾ ਇਹੋ ਲੀਲ੍ਹਾ ਹੁਣ ਵੀਹਵੀਂ ਸਦੀ ਵਿੱਚ ਫੇਰ ਕਿਉਂ ਰਚੀ ਬੈਠਾ ਹੈ ?

•

# ਪਾਕਿਸਤਾਨ ਵਿੱਚ ਰਹਿ ਗਏ ਸਿੱਖ ਗੁਰਧਾਮ

ਪਿੱਛੇ ਜਿਹੇ ਪਾਕਿਸਤਾਨ ਵਿੱਚ ਰਹਿ ਗਏ ਗੁਰਧਾਮਾਂ ਅਤੇ ਖ਼ਾਸ ਕਰਕੇ ਜਨਮ ਅਸਥਾਨ ਨਨਕਾਣਾ ਸਾਹਿਬ ਬਾਰੇ ਅੰਤਰਰਾਸ਼ਟਰੀ ਸਿੱਖ ਭਾਈਚਾਰੇ ਵੱਲੋਂ ਇੱਕ ਕਿਤਾਬਚਾ ਪਾਕਿਸਤਾਨ ਦੀ ਇਸਲਾਮਿਕ ਹਕੂਮਤ ਦੇ ਪ੍ਰਧਾਨ ਨੂੰ ਪੇਸ਼ ਕੀਤਾ। ਇਸ ਕਿਤਾਬਚੇ ਦਾ ਸਾਰ-ਅੰਸ਼ ਆਮ ਜਨਤਾ ਦੇ ਧਿਆਨ ਗੋਚਰ ਕਰਨ ਲਈ ਪੇਸ਼ ਕੀਤਾ ਜਾ ਰਿਹਾ ਹੈ :

(1) ਇਹ ਕਿਤਾਬਚਾ ਮੁਖ ਰੂਪ ਵਿੱਚ ਦੁਨੀਆਂ ਦੇ ਮਨੁੱਖੀ ਭਾਈਚਾਰੇ ਨੂੰ ਸੰਬੋਧਿਤ ਹੈ ਤੇ ਵਿਸ਼ੇਸ਼ ਕਰਕੇ ਪਾਕਿਸਤਾਨ ਦੇ ਨੇਕ ਇਨਸਾਨਾਂ ਨੂੰ ਤੇ ਪਾਕਿਸਤਾਨ ਦੀ ਸਰਕਾਰ ਨੂੰ ਸੰਬੋਧਿਤ ਹੈ।

(2) ਇਸ ਦਾ ਵਿਸ਼ਾ-ਵਸਤੂ ਤੇ ਮਨੋਰਥ ਸਵੈ-ਵਿਆਖਿਆਤਮਿਕ ਹੈ ਅਤੇ ਇਹ ਐਨ ਸਹੀ ਵਕਤ 'ਤੇ ਪ੍ਰਕਾਸ਼ ਕੀਤਾ ਗਿਆ ਹੈ ਜਦੋਂ ਕਿ ਪਾਕਿਸਤਾਨ ਦੇ, ਪਰਮਾਤਮਾ ਦੇ ਭੈ ਵਿੱਚ ਰਹਿਣ ਵਾਲੇ, ਪ੍ਰਧਾਨ ਨੇ ਉੱਥੋਂ ਦੀ ਇਸਲਾਮਿਕ ਹਕੂਮਤ ਵੱਲੋਂ ਇਸ ਨੂੰ ਸਿਰਫ਼ ਮਨਜ਼ੂਰ ਹੀ ਨਹੀਂ ਕੀਤਾ ਬਲਕਿ ਸਾਰੀ ਦੁਨੀਆਂ ਦੇ ਸਿੱਖ ਭਾਈਚਾਰੇ ਦੀ ਇੱਕ 'ਵਿਸ਼ੇਸ਼ ਕੌਂਸਲ' ਬਣਾਉਣ ਦਾ ਵੀ ਐਲਾਨ ਕੀਤਾ ਹੈ, ਜਿਸ ਦੀ ਨੁਮਾਇੰਦਗੀ ਅਫ਼ਗਾਨਿਸਤਾਨ, ਇੰਗਲੈਂਡ, ਕੈਨੇਡਾ, ਪੱਛਮੀ ਯੋਰਪ ਤੇ ਅਮਰੀਕਾ ਦੇ ਸਿੱਖ ਕਰਨਗੇ, ਜੋ ਕਿ ਪਾਕਿਸਤਾਨ ਵਿੱਚ ਸਿੱਖ ਗੁਰਧਾਮਾਂ ਦੀ ਸੇਵਾ ਤੇ ਸੰਭਾਲ ਸਿੱਖ ਪਰੰਪਰਾਵਾਂ ਤੇ ਮਰਯਾਦਾ ਅਨੁਸਾਰ ਕਰ ਸਕਣਗੇ। ਇਹ ਵੀ ਪਤਾ ਲੱਗਾ ਹੈ ਕਿ ਪਾਕਿਸਤਾਨ ਦੀ ਇਸਲਾਮਿਕ ਹਕੂਮਤ ਨੇ ਇਹ ਵੀ ਮੰਨਿਆ ਹੈ ਕਿ ਨੇੜਲੇ ਭਵਿੱਖ ਵਿੱਚ ਉਸ ਅੰਤਰਰਾਸ਼ਟਰੀ ਸਿੱਖ ਭਾਈਚਾਰੇ ਦਾ ਇੱਕ ਵਫ਼ਦ ਵੀ ਪਾਕਿਸਤਾਨ ਵਿੱਚ ਸੁਆਗਤ ਕਰਨਗੇ।

(3) ਸਿੱਖ ਸਿਧਾਂਤ ਸ਼ਾਸਤਰ ਵਿੱਚ ਜਨਮ ਅਸਥਾਨ ਨਨਕਾਣਾ ਸਾਹਿਬ ਨੂੰ ਇੱਕ ਖ਼ਾਸ ਤੇ ਮਹੱਤਵਪੂਰਣ ਦਰਜਾ ਦਿੱਤਾ ਗਿਆ ਹੈ ਜਿਸ ਦੀ ਮਿਸਾਲ ਦੁਨੀਆਂ ਦੇ ਹੋਰ ਧਰਮਾਂ ਦੀਆਂ ਸੰਤ-ਗਾਥਾਵਾਂ ਵਿੱਚ ਨਹੀਂ ਮਿਲਦੀ। ਹਿੰਦੂ ਮਤ ਲਈ ਵਾਰਾਨਸੀ, ਇਸਲਾਮ ਲਈ ਮੱਕਾ, ਈਸਾਈਆਂ ਲਈ ਯੇਰੂਸਲੇਮ ਪਵਿੱਤਰ ਅਸਥਾਨ ਹਨ, ਕਿਉਂਕਿ ਇਹ ਸ਼ਹਿਰ ਇਹਨਾਂ ਧਰਮਾਂ ਦੇ ਮੁਖ ਪੂਜਾ ਅਸਥਾਨ ਬਣ ਗਏ ਅਤੇ ਇਹਨਾਂ ਦੀ ਪ੍ਰਮੁੱਖਤਾ ਇਹਨਾਂ ਧਰਮਾਂ ਦੀ ਇਤਿਹਾਸਿਕਤਾ ਨਾਲ ਜੁੜੀ ਹੋਈ ਹੈ। ਇਹਨਾਂ ਦੀ ਮਹੱਤਤਾ ਜਾਂ ਤਾਂ ਇਹਨਾਂ ਧਰਮਾਂ ਦੀਆਂ ਇਤਿਹਾਸਿਕ ਪਰੰਪਰਾਵਾਂ ਤੇ ਰੀਤੀ ਰਿਵਾਜਾਂ ਨਾਲ ਜੁੜੀ ਹੈ ਜਾਂ ਫਿਰ ਇਹਨਾਂ ਧਰਮਾਂ ਦੇ ਪੈਗ਼ੰਬਰਾਂ ਤੇ ਆਦਿ ਕਾਲੀਨੀ ਦੇਵੀ ਦੇਵਤਿਆਂ ਨਾਲ ਜੁੜੀ ਹੈ। ਇਸ ਤਰ੍ਹਾਂ ਇਹ ਅਸਥਾਨ ਪਵਿੱਤਰ ਹਨ ਤੇ ਇਹ

ਪੂਜਾ, ਅਰਚਨਾ ਦੇ ਵਿਸ਼ੇਸ਼ ਅਸਥਾਨ ਹਨ। ਇਸ ਧਾਰਮਿਕ ਇਤਿਹਾਸਿਕਤਾ ਤੋਂ ਇਲਾਵਾ ਇਹਨਾਂ ਸ਼ਹਿਰਾਂ ਦੀ ਮਹੱਤਤਾ ਦਾ ਇਤਿਹਾਸਿਕ ਤੇ ਮੌਲਿਕ ਵਜੂਦ ਨਹੀਂ ਹੈ। ਪਰ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ, ਸਿੱਖ ਸਿਧਾਂਤਾਂ ਤੇ ਧਾਰਮਿਕ ਅਨੁਭਵ ਅਨੁਸਾਰ ਇੱਕ ਮੁਕੱਦਸ ਧਰਤੀ ਗੁਰੂ ਨਾਨਕ ਦੇ ਜਨਮ ਨਾਲ ਵਿਦਮਾਨ ਹੋਈ ਨਾ ਕਿ ਬਣਾਈ ਗਈ। ਭਾਈ ਗੁਰਦਾਸ (1551-1639) ਨੇ, ਇਸ ਜਨਮ ਅਸਥਾਨ ਦੀਆਂ ਹੋਰ ਦੁਨੀਆਂ ਦੇ ਧਾਰਮਿਕ ਅਸਥਾਨਾਂ ਨਾਲ ਜੋ ਸਿਧਾਂਤਕ ਵਖਰੇਵੇਂ ਹਨ, ਬਹੁਤ ਹੀ ਖ਼ੂਬੀ ਨਾਲ ਪੇਸ਼ ਕੀਤੇ ਹਨ ਅਤੇ ਜ਼ਾਹਿਰ ਕੀਤੇ ਹਨ।

(4) ਇਹ ਤਰਕਾਈ ਪੱਖ ਇਸ ਲਈ ਪੇਸ਼ ਕੀਤਾ ਗਿਆ ਹੈ ਤਾਂ ਜੋ ਸਿੱਖ ਕੌਮ ਅੰਦਰ ਪਾਕਿਸਤਾਨ ਵਿੱਚ ਰਹਿ ਗਏ ਗੁਰਧਾਮਾਂ ਦੀ ਸੇਵਾ ਸੰਭਾਲ ਲਈ ਜੋ ਤੀਬਰਤਾ ਤੇ ਲਾਲਸਾ ਹੈ, ਉਸ ਨੂੰ ਉਜਾਗਰ ਕੀਤਾ ਜਾ ਸਕੇ ਤੇ ਸਿੱਖਾਂ ਨੂੰ ਬਿਨਾਂ ਕਿਸੇ ਰੋਕ ਟੋਕ ਦੇ ਆਪਣੇ ਗੁਰਧਾਮਾਂ ਦਾ ਪ੍ਰਬੰਧ ਕਰਨ ਦੀ ਇਜਾਜ਼ਤ ਮਿਲ ਸਕੇ।

(5) ਇਹ ਪਵਿੱਤਰ ਗੁਰਧਾਮ 1947 ਦੀ ਵੰਡ ਦੌਰਾਨ ਕਿਵੇਂ, ਕਿਨ੍ਹਾਂ ਹਾਲਤਾਂ ਤੇ ਪਰਿਸਥਿਤੀਆਂ ਵਿੱਚ ਪਾਕਿਸਤਾਨ ਰਹਿ ਗਏ, ਸਭ ਲੋਕ ਇਸ ਤੋਂ ਜਾਣੂ ਹਨ ਤੇ ਇਸ ਦੀ ਵਿਆਖਿਆ ਦੀ ਇੱਥੇ ਲੋੜ ਨਹੀਂ ਹੈ।

(6) ਹਿੰਦੋਸਤਾਨ ਵਿੱਚ ਵੱਸਦੇ ਸਿੱਖ ਇੱਕ ਅੰਤਰਰਾਸ਼ਟਰੀ ਭਾਈਚਾਰਾ ਹੋਣ ਦੇ ਨਾਤੇ ਚੰਗੀ ਤਰ੍ਹਾਂ ਜਾਣਦੇ ਹਨ ਤੇ ਮੰਨਦੇ ਹਨ ਕਿ ਇਹਨਾਂ ਪਵਿੱਤਰ ਗੁਰਧਾਮਾਂ ਬਾਰੇ ਕੋਈ ਵੀ ਜਾਇਜ਼ ਮੰਗ ਸਿਰਫ਼ ਪਾਕਿਸਤਾਨ ਦੇ ਨੇਕ ਇਨਸਾਨਾਂ ਤੇ ਸੱਤਾਧਾਰੀ ਸਰਕਾਰ ਅੱਗੇ ਹੀ ਰੱਖੀ ਜਾ ਸਕਦੀ ਹੈ ਅਤੇ ਇਹਨਾਂ ਜਾਇਜ਼ ਮੰਗਾਂ ਦੀ ਮਨਜ਼ੂਰੀ ਦਾ ਆਧਾਰ ਸਭਿਆਚਾਰਕ ਸਾਂਝ ਅਤੇ ਰਾਜਨੀਤਿਕ ਤੌਰ 'ਤੇ ਜਾਗਰੂਕ ਪਾਕਿਸਤਾਨੀ ਲੋਕਾਂ ਦੀ ਨਿਮਰ ਅੰਤਹਕਰਨ ਹੋਵੇਗਾ। ਇਹਨਾਂ ਮੰਗਾਂ ਨੂੰ ਕਾਮਯਾਬੀ ਦਾ ਰਸਮੀ ਜਾਮਾ ਪਹਿਨਾਉਣ ਦਾ ਸਿਹਰਾ ਪਾਕਿਸਤਾਨ ਦੀ ਸੱਤਾਧਾਰੀ ਸਰਕਾਰ ਦੇ ਇਹਨਾਂ ਨੂੰ ਮੰਨਣ 'ਤੇ ਮੁਨੱਸਰ ਕਰਦਾ ਹੈ।

(7) ਇਸ ਸੰਦਰਭ ਵਿੱਚ ਸਿੱਖਾਂ ਦਾ ਸੰਸਾਰਕ ਦ੍ਰਿਸ਼ਟੀਕੋਣ ਤੋਂ ਪ੍ਰਬੁੱਧ ਇਹਸਾਸ, ਇਹ ਸੋਚਣ ਤੇ ਵਿਸ਼ਵਾਸ ਰੱਖਣ ਵਿੱਚ ਪੂਰੀ ਤਰ੍ਹਾਂ ਉਚਿਤ ਹੈ ਕਿ ਇਸ ਮਾਮਲੇ ਵਿੱਚ ਸਿੱਖਾਂ ਦੀਆਂ ਆਸ਼ਾਵਾਂ ਅੰਤ ਨੂੰ ਪੂਰੀਆਂ ਹੋਣਗੀਆਂ, ਕਿਉਂਕਿ ਇਹ ਮੰਗਾਂ ਤੇ ਆਸ਼ਾਵਾਂ, ਕਿਸੇ ਵੀ ਤਰ੍ਹਾਂ ਪਾਕਿਸਤਾਨੀ ਲੋਕਾਂ ਦੇ ਸ਼ਾਨੋ-ਸ਼ੌਕਤ ਤੇ ਪਰੰਪਰਾਵਾਂ ਨਾਲ ਤੇ ਪਾਕਿਸਤਾਨ ਦੀ ਇਸਲਾਮਿਕ ਹਕੂਮਤ ਦੇ ਦੁਨੀਆਂ ਵਿੱਚ ਬਣੇ ਨਾਮ ਤੇ ਅਕਸ ਨਾਲ ਕਿਸੇ ਵੀ ਤਰ੍ਹਾਂ ਨਾਲ ਟਕਰਾ ਨਹੀਂ ਕਰਦੀਆਂ।

(8) ਪਾਕਿਸਤਾਨ ਦੇ ਲੋਕਾਂ ਨਾਲ ਸਿੱਖਾਂ ਦੇ ਸੰਬੰਧ ਇਤਨੇ ਸਦੀਵੀ ਤੇ ਟਿਕਾਊ ਹਨ ਕਿ ਇਹਨਾਂ ਨੂੰ ਖ਼ਤਮ ਕਰਨ ਲਈ ਕਿਸੇ ਵੀ ਇਤਿਹਾਸਿਕ ਘਟਨਾ ਬਾਰੇ ਵਿਚਾਰਿਆ ਨਹੀਂ ਜਾ ਸਕਦਾ। ਇਹਨਾਂ ਅਟੁੱਟ ਰਿਸ਼ਤਿਆਂ ਦੇ ਚਾਰ ਪਹਿਲੂ ਹਨ: (1) ਇਤਿਹਾਸਿਕ (2) ਭੂਗੋਲਿਕ-ਰਾਜਨੀਤਿਕ (3) ਸਿਧਾਂਤਕ (4) ਸਭਿਆਚਾਰ। ਇਹ ਸਾਰੇ ਹੀ ਮੌਲਿਕ ਹਨ ਤੇ ਕਿਸੇ ਵੀ ਰੂਪ ਵਿੱਚ ਨਾ ਦਿਖਾਵੇ ਦੇ ਹਨ ਤੇ ਨਾ ਹੀ ਖ਼ਤਮ ਹੋਣ ਵਾਲੇ ਹਨ। ਇਤਿਹਾਸਿਕ ਤੌਰ 'ਤੇ ਮਹਾਂ ਪੰਜਾਬ, (ਜਮਨਾ ਤੇ ਜਮਰੌਦ

ਦੇ ਵਿਚਕਾਰ ਦਾ ਇਲਾਕਾ) ਸਿੱਖਾਂ ਤੇ ਪਾਕਿਸਤਾਨ ਦੇ ਲੋਕਾਂ ਦਾ ਅਸਲੀ ਗ੍ਰਹਿ ਅਸਥਾਨ ਹੈ। ਇਹ ਸਾਂਝਾ ਰਿਹਾਇਸ਼ੀ ਅਸਥਾਨ, ਇਤਿਹਾਸਕ ਤੌਰ 'ਤੇ ਵੱਖਰੀਆਂ ਵੱਖਰੀਆਂ, ਵਿਚਾਰਧਾਰਾਂ ਦੇ ਸੁਮੇਲ ਦੀ ਜਨਮ ਭੂਮੀ ਹੈ, ਜਿੱਥੇ ਕਿ ਸਿੰਧ ਘਾਟੀ, ਗੰਗਾ ਦਾ ਮੈਦਾਨੀ ਇਲਾਕਾ, ਕਸ਼ਮੀਰ, ਅਫ਼ਗਾਨਿਸਤਾਨ, ਈਰਾਨ, ਗਰੀਸ, ਸੀਰੀਆ, ਤੁਰਕੀ ਤੇ ਮੱਧ ਏਸ਼ੀਆ ਦੀਆਂ ਧਰਤੀਆਂ ਤੋਂ ਸਭਿਆਚਾਰਕ ਵਿਚਾਰ-ਧਰਾਵਾਂ ਇੱਥੇ ਆ ਕੇ ਪ੍ਰਫੁੱਲਿਤ ਹੋਈਆਂ। ਇਹਨਾਂ ਪਰੰਪਰਾਵਾਂ ਵਿੱਚੋਂ ਹੀ ਇਲਾਹੀ ਸਿੱਖ ਧਰਮ ਨੇ ਜਨਮ ਲਿਆ ਜੋ ਕਿ ਈਸਾਈ ਧਰਮ ਦੀ ਯਹੂਦੀ ਪਰੰਪਰਾਵਾਂ ਤੇ ਇਸਲਾਮ ਤੋਂ ਬਿਲਕੁਲ ਵੱਖ ਸੀ। ਇਹਨਾਂ ਸਾਂਝੀਆਂ ਸਭਿਆਚਾਰਕ ਪਰੰਪਰਾਵਾਂ ਦੇ ਆਧਾਰ 'ਤੇ ਹੀ ਲਾਹੌਰ ਦਰਬਾਰ ਦੇ ਸਿੱਖ ਰਾਸ਼ਟਰ ਮੰਡਲ ਦੀ ਨੀਂਹ ਰੱਖੀ ਗਈ ਜਿਸ ਨੇ ਕਿ 19ਵੀਂ ਸਦੀ ਦੇ ਸ਼ੁਰੂ ਵਿੱਚ ਇਤਿਹਾਸ ਵਿੱਚ 'ਪੰਜਾਬੀ ਕੌਮ' ਦੇ ਨਵੇਂ ਸੰਕਲਪ ਨੂੰ ਜਨਮ ਦਿੱਤਾ। ਇਸ ਸੰਕਲਪ ਨੂੰ ਰਾਸ਼ਟਰੀ ਜਾਮਾ ਪਹਿਨਾਉਣ ਦੀ ਉਸਾਰੂ ਨੀਤੀ ਨੂੰ ਇਤਿਹਾਸ ਦੀ ਇੱਕ ਘਟਨਾ ਨੇ ਠੱਲ੍ਹ ਪਾ ਦਿੱਤੀ ਪਰ ਇਸ ਦਾ ਸਰੂਪ ਹਾਲੇ ਤਕ ਕਾਇਮ ਹੈ। ਇਸ ਦੀ ਹੋਂਦ ਨੂੰ ਵਰਤਮਾਨ ਜਾਂ ਭਵਿੱਖ ਵਿੱਚ ਵਾਪਰਨ ਵਾਲੀਆਂ ਇਤਿਹਾਸਿਕ ਘਟਨਾਵਾਂ ਦੇ ਮੱਦੇ-ਨਜ਼ਰ ਰੱਦ ਨਹੀਂ ਕੀਤਾ ਜਾ ਸਕਦਾ।

(9) ਇਸ ਉਪਜਾਊ ਧਰਤੀ ਤੇ ਲੋਕਾਂ ਦੀਆਂ ਭੂਗੋਲਿਕ ਤੇ ਰਾਜਨੀਤਿਕ ਸਾਂਝਾਂ ਇਤਨੀਆਂ ਸਾਫ਼ ਤੇ ਪ੍ਰਮਾਣਿਕ ਹਨ ਕਿ ਇਹਨਾਂ ਦਾ ਵਿਖਿਆਨ ਕਰਨਾ ਜ਼ਰੂਰੀ ਨਹੀਂ। ਇਤਿਹਾਸ ਇਸ ਗੱਲ ਦਾ ਪ੍ਰਮਾਣ ਹੈ ਕਿ ਭੂਮੀ ਬਿਰਤਾਂਤ ਰਾਜਨੀਤੀ ਤੋਂ ਜ਼ਿਆਦਾ ਅਸਰਦਾਰ ਹੈ ਅਤੇ ਬਹੁਤ ਵਾਰ ਰਾਜਨੀਤਿਕ ਸੋਚ ਨੂੰ ਮੁੜ ਵਿਚਾਰ ਕਰਨ ਲਈ ਮਜਬੂਰ ਹੋਣਾ ਪਿਆ।

(10) ਸਿੱਖਾਂ ਤੇ ਮੁਸਲਮਾਨਾਂ ਦੇ ਸਿਧਾਂਤਕ ਸੰਬੰਧਾਂ ਦਾ ਮੁਲਾਂਕਣ ਉਸ ਸਿਧਾਂਤਕ ਤੇ ਅੰਤਰਦ੍ਰਿਸ਼ਟੀ ਦੇ ਆਧਾਰ 'ਤੇ ਹੋਣਾ ਚਾਹੀਦਾ ਹੈ ਜਿਸ ਵਿੱਚੋਂ ਇਲਾਹੀ ਸਿੱਖ ਧਰਮ ਦਾ ਜਨਮ ਹੋਇਆ। ਪਵਿੱਤਰ 'ਗੁਰੂ ਗ੍ਰੰਥ ਸਾਹਿਬ' ਤੇ 'ਕੁਰਾਨ ਸ਼ਰੀਫ਼' ਦਾ ਜੇਕਰ ਗਹੁ ਨਾਲ ਅਧਿਐਨ ਕਰੀਏ ਤਾਂ ਕੁਰਾਨ ਵਿੱਚ ਹੇਠ ਲਿਖੇ ਤਿੰਨ ਮੂਲ ਸਿਧਾਂਤਾਂ ਨੂੰ ਤਰਜੀਹ ਦਿੱਤੀ ਗਈ ਹੈ: (1) ਪਰਮਾਤਮਾ ਦੀ ਹੋਂਦ ਬਾਰੇ ਵਿਵੇਚਨ ਅਤੇ ਪਰਮਾਤਮਾ ਤੇ ਇਨਸਾਨ ਵਿੱਚ ਆਪਸੀ ਸੰਬੰਧ; (2) ਸਮਾਜਿਕ ਸੰਗਠਨ ਤੇ ਨੈਤਿਕਤਾ; (3) ਯਹੂਦੀ ਮਿਥਿਹਾਸ। ਇਹਨਾਂ ਤਿੰਨਾਂ ਵਿੱਚੋਂ ਪਹਿਲੇ ਸਿਧਾਂਤ ਨੂੰ 'ਗੁਰੂ ਗ੍ਰੰਥ ਸਾਹਿਬ' ਵਿੱਚ ਪੂਰੀ ਤਰ੍ਹਾਂ ਵਿਚਾਰਿਆ ਗਿਆ ਹੈ। ਦੋਹਾਂ ਧਰਮਾਂ ਦੀਆਂ ਪਰੰਪਰਾਗਤ ਤੇ ਆਸਥਾ ਪੱਖੀ ਵਖਰੇਵਿਆਂ ਦੇ ਬਾਵਜੂਦ ਸਿੱਖ ਮਤ ਨੇ ਇਸਲਾਮ ਨੂੰ ਆਪਣਾ ਵਿਰੋਧੀ ਨਹੀਂ ਮੰਨਿਆ।

(11) ਪਾਕਿਸਤਾਨ ਦੇ ਲੋਕਾਂ ਤੇ ਸਿੱਖਾਂ ਵਿਚਕਾਰ ਦੁਨੀਆਂ ਭਰ ਵਿੱਚ ਭਾਸ਼ਾ ਦੀ ਸਾਂਝ ਅਤੇ ਇਸ ਤੋਂ ਵੀ ਵੱਧ ਦੋਹਾਂ ਵਿੱਚ ਨੈਤਿਕਤਾ ਦੀ ਸਾਂਝ ਇੱਕ ਅਜਿਹਾ ਪੱਖ ਹੈ ਜੋ ਕਿ ਹਰ ਤਰ੍ਹਾਂ ਦੇ ਵਕਤੀ ਸ਼ੰਕਿਆਂ ਤੇ ਵਿਛੋੜਿਆਂ 'ਤੇ ਭਾਰੀ ਸਾਬਤ ਹੋਵੇਗਾ।

(12) ਇਸ ਸੰਦਰਭ ਵਿੱਚ ਅੰਤਰਰਾਸ਼ਟਰੀ ਸਿੱਖ ਸਮਾਜ, ਭਾਰਤ ਦੇ ਸਿੱਖ ਸਮਾਜ ਸਮੇਤ ਇਹ ਉਮੀਦ ਕਰਦੇ ਹਨ ਕਿ ਪਾਕਿਸਤਾਨ ਵਿੱਚ ਸਿੱਖ ਗੁਰਧਾਮਾਂ ਦੇ ਪ੍ਰਬੰਧ

ਲਈ ਇਸਲਾਮਾਬਾਦ ਦੀ ਸਰਕਾਰ ਲਿਖਤੀ ਕਾਨੂੰਨ ਬਣਾਉਣ ਲਈ ਹੇਠ ਲਿਖੇ ਨੁਕਤਿਆਂ ਦਾ ਧਿਆਨ ਰੱਖੇਗੀ:

(1) ਪਾਕਿਸਤਾਨ ਦੇ ਪਵਿੱਤਰ ਇਤਿਹਾਸਿਕ ਗੁਰਧਾਮਾਂ ਦੇ ਪ੍ਰਬੰਧ ਲਈ 11 ਸਿੱਖ ਨੁਮਾਇੰਦਿਆਂ ਦੀ ਇੱਕ ਸੁਤੰਤਰ ਕਾਰਪੋਰੇਸ਼ਨ ਬਣਾ ਦਿੱਤੀ ਜਾਵੇ, ਜਿਸ ਦੇ ਮੈਂਬਰ ਇਸਲਾਮਾਬਾਦ ਦੀ ਸਰਕਾਰ ਮਨੋਨੀਤ ਕਰੇਗੀ।

(2) ਸਿੱਖਾਂ ਦੀਆਂ ਭਾਵਨਾਵਾਂ ਨੂੰ ਮੁਖ ਰੱਖ ਕੇ ਇਸ ਕਾਰਪੋਰੇਸ਼ਨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਔਫ਼ ਪਾਕਿਸਤਾਨ ਦੇ ਨਾਮ ਨਾਲ ਸੰਬੋਧਤ ਕੀਤਾ ਜਾਵੇ ਅਤੇ ਇਸ ਦਾ ਮੁੱਖ ਦਫ਼ਤਰ ਨਨਕਾਣਾ ਸਾਹਿਬ ਅਤੇ ਉਪ-ਆਫ਼ਿਸ ਅਮਰੀਕਾ ਵਿੱਚ ਵਾਸ਼ਿੰਗਟਨ ਡੀ.ਸੀ. ਵਿੱਚ ਖੋਲ੍ਹਿਆ ਜਾਏ ਜਿੱਥੇ ਸ੍ਰੀ ਨਨਕਾਣਾ ਸਾਹਿਬ ਫ਼ਾਊਂਡੇਸ਼ਨ ਦਾ ਮੌਜੂਦਾ ਦਫ਼ਤਰ ਇਸ ਵਕਤ ਸਥਿਤ ਹੈ ਜਾਂ ਫੇਰ ਕਿਸੇ ਹੋਰ ਅਸਥਾਨ ਜਾਂ ਦੇਸ਼ ਵਿੱਚ ਵੀ ਖੋਲ੍ਹਿਆ ਜਾ ਸਕਦਾ ਹੈ।

(3) ਇਸ ਕਾਰਪੋਰੇਸ਼ਨ ਦਾ ਸੰਵਿਧਾਨ ਸਿੱਖ ਪਰੰਪਰਾਵਾਂ ਦੇ ਆਧਾਰ 'ਤੇ ਉਲੀਕਿਆ ਜਾਵੇ ਤਾਂ ਜੋ ਗੁਰਧਾਮਾਂ ਦਾ ਯੋਗ ਪ੍ਰਬੰਧ ਕੀਤਾ ਜਾ ਸਕੇ।

(4) ਇਸ ਕਾਰਪੋਰੇਸ਼ਨ ਨੂੰ ਸ਼ੁਰੂਆਤੀ ਆਧਾਰ 'ਤੇ ਸ਼ਕਤੀ ਦੇਣ ਲਈ ਇਹਨਾਂ ਗੁਰਧਾਮਾਂ ਤੇ ਇਹਨਾਂ ਨਾਲ ਲੱਗਦੀਆਂ ਜਗੀਰਾਂ ਦੀ 1947 ਤੋਂ ਹੁਣ ਤਕ ਦੀ ਹੋਈ ਅਸਲ ਆਮਦਨ ਨੂੰ ਸੂਦ ਸਮੇਤ ਸ਼ੁਰੂਆਤੀ ਫ਼ੰਡ ਦੇ ਤੌਰ 'ਤੇ ਦਿੱਤਾ ਜਾਵੇ। ਇਸ ਦੇ ਨਾਲ ਹੀ ਪਾਕਿਸਤਾਨ ਦੀ ਸਰਕਾਰ ਵੱਲੋਂ ਇਤਨਾ ਹੀ ਪੈਸਾ ਗਰਾਂਟ ਦੇ ਤੌਰ 'ਤੇ ਭਾਈਚਾਰਕ ਸਾਂਝ ਮਜ਼ਬੂਤ ਕਰਨ ਲਈ ਦਿੱਤਾ ਜਾਵੇ।

(5) ਜਿੰਨੀਆਂ ਵੀ ਜਗੀਰਾਂ ਤੇ ਵਾਹਣਯੋਗ ਭੂਮੀ ਦੂਸਰੇ ਇਤਿਹਾਸਿਕ ਗੁਰਧਾਮਾਂ ਨਾਲ ਜੁੜੀਆਂ ਹਨ, ਨੂੰ ਮੁੱਢਲੀ ਨਨਕਾਣਾ ਸਾਹਿਬ ਇਸਟੇਟ ਵਿੱਚ ਸ਼ਾਮਿਲ ਕਰ ਦਿੱਤਾ ਜਾਵੇ ਤਾਂ ਜੋ ਉਹਨਾਂ ਦੀ ਸਹੀ ਦੇਖ ਭਾਲ ਕੀਤੀ ਜਾ ਸਕੇ। ਇਹ ਸਾਰੀ ਜਾਇਦਾਦ ਤੇ ਇਹਨਾਂ ਤੋਂ ਹੋਣ ਵਾਲੀ ਆਮਦਨ ਹਰ ਤਰ੍ਹਾਂ ਦੇ ਸਰਕਾਰੀ ਕਰ ਤੇ ਖ਼ਰਚਿਆਂ ਤੋਂ ਮੁਕਤ ਹੋਣੀ ਚਾਹੀਦੀ ਹੈ।

(6) ਇਸ ਐਡੀਸ਼ਨਲ ਨਨਕਾਣਾ ਸਾਹਿਬ ਇਸਟੇਟ ਨੂੰ ਵੀ ਸੁਤੰਤਰ ਨਗਰਪਾਲਿਕਾ ਵਰਗੇ ਡਾਕ, ਸਿਹਤ, ਸਿਖਿਆ ਤੇ ਪੁਲੀਸ ਸੰਬੰਧੀ ਅਧਿਕਾਰ ਦਿੱਤੇ ਜਾਣ, ਜਿਸ ਦਾ ਮੁਖ ਮੰਤਵ ਇਸ ਸੰਸਥਾ ਨੂੰ ਇਸਲਾਮਾਬਾਦ ਸਰਕਾਰ ਦੇ ਅਧਿਕਾਰ ਖੇਤਰ ਅੰਦਰ ਇੱਕ ਵਿਸ਼ੇਸ਼ ਮਹੱਤਵ ਦੇਣਾ ਹੋਵੇਗਾ।

(7) ਇਸ ਕਾਰਪੋਰੇਸ਼ਨ ਨੂੰ ਇੱਕ ਰੇਡੀਓ ਸਟੇਸ਼ਨ ਕਾਇਮ ਕਰਨ ਲਈ ਹਰ ਤਰ੍ਹਾਂ ਦੀ ਸਹਾਇਤਾ ਦਿੱਤੀ ਜਾਵੇ ਤਾਂ ਜੁ ਸ੍ਰੀ ਨਨਕਾਣਾ ਸਾਹਿਬ ਤੋਂ ਸਿੱਖ ਧਾਰਮਿਕ ਵਿਰਸੇ ਦਾ ਪ੍ਰਸਾਰਨ ਕੀਤਾ ਜਾ ਸਕੇ ਅਤੇ ਸ੍ਰੀ ਨਨਕਾਣਾ ਸਾਹਿਬ ਨੂੰ ਸਹੀ ਅਰਥਾਂ ਵਿੱਚ ਇੱਕ ਗਤੀਸ਼ੀਲ ਕੇਂਦਰ ਵਿਵਸਥਿਤ ਕੀਤਾ ਜਾ ਸਕੇ।

(8) ਸਿੱਖਾਂ ਦੀਆਂ ਭਾਵਨਾਵਾਂ ਦੀ ਸੰਤੁਸ਼ਟੀ ਲਈ ਅਤੇ ਪਾਕਿਸਤਾਨ ਦੇ ਕੌਮੀ ਫ਼ਾਇਦੇ ਲਈ ਨਨਕਾਣਾ ਸਾਹਿਬ ਵਿੱਚ ਅੰਤਰਰਾਸ਼ਟਰੀ ਪੱਧਰ ਦਾ ਗੁਰੂ

ਨਾਨਕ ਸਾਹਿਬ ਦੇ ਨਾਮ 'ਤੇ ਇੱਕ ਹਸਪਤਾਲ ਤੇ ਕਾਲਜ ਤੇ ਰੀਸਰਚ ਇੰਸਟੀਚਿਊਟ ਖੋਲ੍ਹਿਆ ਜਾਵੇ।

(9) ਗੁਰੂ ਨਾਨਕ ਸਾਹਿਬ ਦੇ ਜਨਮ ਅਸਥਾਨ 'ਤੇ ਉਹਨਾਂ ਦੀ ਯਾਦ ਵਿੱਚ ਇੱਕ ਨਵਾਂ ਗੁਰਦੁਆਰਾ ਬਣਾਉਣ ਲਈ ਉਪਰਾਲੇ ਕੀਤੇ ਜਾਣ। ਇਸ ਕਾਰਜ ਨੂੰ ਸਿਰੇ ਚਾੜ੍ਹਨ ਲਈ ਸਾਰੀ ਦੁਨੀਆਂ ਵਿੱਚੋਂ ਸਿੱਖ ਸੰਗਤਾਂ ਨੂੰ, ਜਿਵੇਂ ਉਹ ਚਾਹੁਣ, ਸੇਵਾ ਕਰਨ ਦੀ ਇਜਾਜ਼ਤ ਦਿੱਤੀ ਜਾਵੇ।

(10) ਪਾਕਿਸਤਾਨ ਦੀ ਸਰਕਾਰ ਸਿੱਖ ਸੰਗਤਾਂ 'ਤੇ ਲੱਗੀਆਂ ਉਹ ਸਾਰੀਆਂ ਪਾਬੰਦੀਆਂ ਖ਼ਤਮ ਕਰ ਦੇਵੇ ਜੋ ਉਸ ਦੀ ਨਜ਼ਰ ਵਿੱਚ ਬਹੁਤ ਜ਼ਰੂਰੀ ਨਹੀਂ ਹਨ ਤਾਂ ਜੁ ਸਿੱਖ ਆਪਣੇ ਗੁਰਧਾਮਾਂ ਦੇ ਖੁੱਲ੍ਹੇ ਦਰਸ਼ਨ ਤੇ ਦੀਦਾਰ ਕਰ ਸਕਣ ।

ਇਹਨਾਂ 10 ਮੰਗਾਂ ਨੂੰ ਸਵੀਕਾਰ ਕਰ ਕੇ ਅਤੇ ਇਨ੍ਹਾਂ ਨੂੰ ਬਿਨਾਂ ਕਿਸੇ ਦੇਰੀ ਲਾਗੂ ਕਰ ਕੇ ਪਾਕਿਸਤਾਨ ਦੀ ਸਰਕਾਰ ਇੱਕ ਬਹੁਤ ਵੱਡਾ ਇਤਿਹਾਸ ਸਿਰਜੇਗੀ। ਜਿਸ ਨਾਲ ਪਾਕਿਸਤਾਨ ਦੀ ਸ਼ਾਨੋ-ਸ਼ੌਕਤ ਦੁਨੀਆਂ ਵਿੱਚ ਹੀ ਨਹੀਂ ਵਧੇਗੀ, ਬਲਕਿ ਇਤਿਹਾਸ ਦੇ ਪੰਨਿਆਂ ਵਿੱਚ ਆਪਣੇ ਸਿਧਾਂਤਾਂ ਦੇ ਪਹਿਰੇਦਾਰ ਵਜੋਂ ਇੱਕ ਨਵਾਂ ਤੇ ਨਰੋਆ ਅਸਥਾਨ ਬਣਾ ਲਵੇਗੀ।

*(ਧੰਨਵਾਦ ਸਹਿਤ 'ਸਿੱਖ ਰਿਵੀਊ' ਅਕਤੂਬਰ 1979)*



# ਸਿੱਖ ਨੌਜਵਾਨਾਂ ਨੂੰ ਪੰਥ ਖ਼ਾਤਰ ਕੀ ਕਰਨਾ ਚਾਹੀਦਾ ਹੈ ?

[ਸਿਰਦਾਰ ਕਪੂਰ ਸਿੰਘ ਵੱਲੋਂ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਚੰਡੀਗੜ੍ਹ ਵਿਖੇ ਹੋਏ ਸਾਲਾਨਾ ਸਮਾਗਮ ਮੌਕੇ ਦਿੱਤਾ ਗਿਆ ਇਹ ਭਾਸ਼ਣ ਉਨ੍ਹਾਂ ਸਮਿਆਂ ਦਾ ਹੈ ਜਦ ਅਕਾਲੀ ਲੀਡਰਸ਼ਿਪ ਲੂਲ੍ਹੇ ਪੰਜਾਬੀ ਸੂਬੇ ਦੀ ਸਥਾਪਨਾ ਨਾਲ ਹੀ ਸੰਤੁਸ਼ਟ ਹੋ ਜਾਣ ਦਾ ਰੁਝਾਣ ਪ੍ਰਗਟਾਅ ਰਹੀ ਸੀ ਜਦ ਕਿ ਸਿਰਦਾਰ ਸਾਹਿਬ ਨਾ ਸਿਰਫ਼ ਪੰਜਾਬੀ ਸੂਬੇ ਦੀਆਂ ਭੂਗੋਲਿਕ ਹੱਦਾਂ ਨੂੰ ਹੋਰ ਮੋਕਲਾ ਕਰਨ, ਸਗੋਂ ਇਸ ਨੂੰ ਭਾਰਤੀ ਰਾਜ ਅੰਦਰ ਇੱਕ ਖ਼ੁਦਮੁਖ਼ਤਿਆਰ ਸੂਬੇ ਦਾ ਰੁਤਬਾ ਪ੍ਰਦਾਨ ਕਰਨ ਦੀ ਮੰਗ ਉੱਤੇ ਬਲ ਦੇ ਰਹੇ ਸਨ। ਪਰੰਤੂ ਉਸ ਤੋਂ ਬਾਅਦ ਦੇ ਸਮੇਂ ਦੌਰਾਨ ਭਾਰਤ ਅੰਦਰ ਸਿੱਖ ਕੌਮ ਨਾਲ ਜੋ ਅਨਹੋਣੀਆਂ ਵਾਪਰੀਆਂ ਹਨ, ਉਨ੍ਹਾਂ ਨਾਲ ਪ੍ਰਸੰਗ ਬਦਲ ਗਏ ਹਨ ਅਤੇ ਸਿੱਖ ਕੌਮ ਦੇ ਅਹਿਸਾਸਾਂ ਤੇ ਰਾਜਸੀ ਵਲਵਲਿਆਂ ਅੰਦਰ ਵੱਡਾ ਬਦਲਾਉ ਆ ਚੁੱਕਾ ਹੈ। ਇਸ ਕਰਕੇ ਸਿਰਦਾਰ ਸਾਹਿਬ ਹੁਰਾਂ ਦੇ ਇਹ ਭਾਸ਼ਣ ਹਾਲਾਤ ਦੇ ਤਤਕਾਲੀ ਸੰਦਰਭ ਅੰਦਰ ਰੱਖ ਕੇ ਹੀ ਪੜ੍ਹਿਆ ਤੇ ਵਿਚਾਰਿਆ ਜਾਣਾ ਚਾਹੀਦਾ ਹੈ।]

ਨੌਜਵਾਨ ਖ਼ਾਲਸਾ ਜੀਓ!

(1) ਮੈਨੂੰ ਸੱਚੀ-ਮੁੱਚੀ ਮਾਣ ਮਹਿਸੂਸ ਹੋ ਰਿਹਾ ਹੈ ਕਿ ਮੈਂ ਤੁਹਾਡੇ ਵਿਚਕਾਰ ਹਾਂ ਤੇ ਤੁਹਾਨੂੰ ਸੰਬੋਧਨ ਕਰ ਰਿਹਾ ਹਾਂ।

(2) ਬਜ਼ੁਰਗਾਂ ਕੋਲ ਦੱਸਣ ਲਈ ਕਈ ਕੁਝ ਹੁੰਦਾ ਹੈ ਅਤੇ ਉਹ ਸਦਾ ਹੀ ਨੌਜਵਾਨਾਂ ਦੀ ਸੰਗਤ ਚਾਹੁੰਦੇ ਹਨ ਅਤੇ ਉਹਨਾਂ ਨਾਲ ਵਿਚਾਰ ਸਾਂਝੇ ਕਰਨੇ ਚਾਹੁੰਦੇ ਹਨ। ਨੌਜਵਾਨਾਂ ਦੇ ਮਨ ਉਪਜਾਊ ਧਰਤੀ ਵਾਂਗ ਹੁੰਦੇ ਹਨ ਜਿੱਥੇ ਵਿਚਾਰ ਰੂਪੀ ਬੀਜ ਘਣਛਾਵੇਂ ਰੁੱਖ ਦੇ ਰੂਪ ਵਿੱਚ ਮਿਲਦਾ ਹੈ। ਮੇਰੇ ਲਈ ਇਹ ਮਾਣ ਦੀ ਗੱਲ ਹੈ ਕਿ ਮੈਂ ਅੱਜ ਤੁਹਾਡੇ ਵਿਚਕਾਰ ਹਾਂ। ਹੁਣ ਵੀ ਮਾਣ ਮੈਂ ਇਸ ਲਈ ਮਹਿਸੂਸ ਕਰ ਰਿਹਾ ਹਾਂ ਕਿ ਮੇਰੇ ਕੋਲ ਜਿਹੜੀ ਗੱਲ ਹੈ, ਵਿਸ਼ੇਸ਼ ਤੌਰ 'ਤੇ ਸਿੱਖ ਨੌਜਵਾਨ ਲਈ ਹੈ।

(3) ਸੌ ਸਾਖੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਮੂੰਹੋਂ ਇੱਕ ਭਵਿੱਖ-ਬਾਣੀ ਕਰਾਈ ਗਈ ਹੈ:

> "ਜਦੋਂ ਫ਼ਰੰਗੀ (ਵਿਦੇਸ਼ੀ) ਦੇਸ਼ ਛੱਡ ਦੇਣਗੇ ਤਾਂ ਖ਼ਾਲਸੇ ਦੇ ਨੌਜਵਾਨਾਂ ਨੂੰ ਉਠਣ ਅਤੇ ਇਤਿਹਾਸ ਵਿੱਚ ਆਪਣੀਆਂ ਪੈੜਾਂ ਪਾਉਣ ਦਾ ਮੌਕਾ ਮਿਲੇਗਾ।"

ਭਵਿੱਖ-ਬਾਣੀ ਸੱਚੀ ਤੇ ਸੁਹਿਰਦ ਅਤੇ ਨਾਲ ਹੀ ਕੱਚੀ ਬਾਣੀ, ਅਪ੍ਰਮਾਣਿਕ ਅਤੇ ਭੁਲੇਖਾ ਪਾਊ ਵੀ ਹੋ ਸਕਦੀ ਹੈ, ਪਰ ਆਮ ਕਰਕੇ ਅਜਿਹੇ ਅਗੰਮੀ ਵਾਕ ਉਨ੍ਹਾਂ ਲੋਕਾਂ ਦੀਆਂ ਸਮੂਹਿਕ ਤਾਂਘਾਂ ਤੇ ਆਸ਼ਾਵਾਂ, ਸੁਫ਼ਨਿਆਂ ਆਦਿ ਨੂੰ ਦਰਸਾਉਂਦੇ ਹਨ ਜਿਹੜੇ ਆਪਣੀ ਹੋਣੀ ਜਾਂ ਹੋਂਦ ਬਾਰੇ ਬੇਹੱਦ ਭਾਵੁਕ ਹੁੰਦੇ ਹਨ। ਇਹਨਾਂ ਅਰਥਾਂ

ਵਿੱਚ ਇਸ ਵਿਸ਼ੇਸ਼ ਭਵਿੱਖ-ਬਾਣੀ, ਇਹਦਾ ਮੂਲ ਚਾਹੇ ਕੁਝ ਵੀ ਹੋਵੇ, ਨੂੰ ਸਿੱਖ ਨੌਜਵਾਨ ਭਰਵਾਂ ਹੁੰਗਾਰਾ ਦੇਣਗੇ।

(4) ਜਦੋਂ ਮੈਂ ਤੁਹਾਡੇ ਵਾਂਗ ਜਵਾਨ ਸਾਂ, ਇਹ ਸਵਾਲ ਮੈਨੂੰ ਬਹੁਤ ਤੰਗ ਕਰਦਾ ਸੀ ਕਿ ਖ਼ਾਲਸਾ ਪੰਥ ਹੈ ਕੀ, ਜੋ ਗੁਰੂ ਗੋਬਿੰਦ ਸਿੰਘ ਨੇ 1699 ਵਿੱਚ ਸਾਜਿਆ ਸੀ। ਇਸ ਸਵਾਲ ਦੇ ਜਵਾਬ ਵਿੱਚ ਬੜਾ ਕੁਝ ਸੁਣਿਆ ਅਤੇ ਕਿਤਾਬਾਂ ਵਿੱਚੋਂ ਪੜ੍ਹਿਆ। ਮੈਨੂੰ ਇਹੀ ਦੱਸਿਆ ਗਿਆ ਕਿ ਇਹ ਗੁਰੂ ਨਾਨਕ ਵੱਲੋਂ ਸ਼ੁਰੂ ਕੀਤੇ ਗਏ ਧਰਮ ਦੀ ਸਿਖਰ ਹੀ ਹੈ। ਇਹ ਕਿਹਾ ਗਿਆ ਕਿ ਇਹ ਜੁਝਾਰੂਆਂ ਦਾ ਆਰਜ਼ੀ ਜੱਥਾ ਹੀ ਸੀ, ਜਿਸ ਨੂੰ ਗੁਰੂ ਸਾਹਿਬ ਨੇ ਉਸ ਸਮੇਂ ਦੇ ਹਾਲਾਤ ਮੁਤਾਬਿਕ ਤਿਆਰ ਕੀਤਾ। ਇਹ ਦਰਸਾਇਆ ਗਿਆ ਕਿ ਇਹ ਤਾਂ ਸਿੱਖਾਂ ਨੂੰ ਇੱਕ ਨਵੇਂ ਅਤੇ ਵਿਲੱਖਣ ਭਾਈਚਾਰੇ ਦੇ ਤੌਰ 'ਤੇ ਉਭਾਰਨ ਦੀ ਕੋਸ਼ਿਸ਼ ਮਾਤਰ ਸੀ। ਮੈਂ ਇਨ੍ਹਾਂ ਤਰਕਾਂ ਅਤੇ ਵਿਆਖਿਆਵਾਂ ਤੋਂ ਸੰਤੁਸ਼ਟ ਨਹੀਂ ਸੀ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਜੋ ਕੁਝ ਖ਼ਾਲਸਾ ਪੰਥ ਬਾਰੇ ਕਹਿੰਦੇ ਹਨ, ਉਹ ਬੁਨਿਆਦੀ ਤੌਰ ਉੱਤੇ ਗੁਰੂ ਗ੍ਰੰਥ ਵਿੱਚ ਦਰਜ ਬਾਣੀ ਵਾਲੇ ਸਿੱਖ ਦੇ ਬਿੰਬ ਤੋਂ ਵੱਖਰਾ ਹੈ। ਸਮੁੱਚੇ ਗੁਰੂ ਗ੍ਰੰਥ ਸਾਹਿਬ ਵਿੱਚ ਸਿੱਖ ਨਾਲ ਖੜਨ ਵਾਲਾ ਹੈ, ਅਤੇ ਉਹ ਗੁਰੂ ਸਾਹਿਬਾਨ ਵੱਲੋਂ ਦਰਸਾਏ ਜੀਵਨ-ਮਾਰਗ ਉੱਤੇ ਚੱਲਣ ਲਈ ਤਤਪਰ ਰਹਿੰਦਾ ਹੈ। ਉਸ ਦਾ ਗੁਰੂ ਨਾਲ ਰਿਸ਼ਤਾ ਉਹ ਹੈ ਜਿਹੜਾ ਇੱਕ ਸ਼ਿਸ਼ ਦਾ ਅਧਿਆਪਕ ਨਾਲ ਅਤੇ ਇੱਕ ਸੇਵਕ ਦਾ ਆਪਣੇ ਅਧਿਆਤਮਿਕ ਮਸੀਹੇ ਨਾਲ ਹੈ। ਪਰ ਗੁਰੂ ਗੋਬਿੰਦ ਸਿੰਘ ਤਾਂ ਖ਼ਾਲਸੇ ਦੀ ਗੱਲ ਆਪਣੇ ਆਦਰਸ਼, ਸੁਫ਼ਨੇ, ਦਿੱਬਤਾ ਅਤੇ ਲਕਸ਼ ਵਜੋਂ ਕਰਦੇ ਹਨ। ਯਕੀਨਨ ਗੁਰੂ ਗੋਬਿੰਦ ਸਿੰਘ, ਇਨ੍ਹਾਂ ਸਾਰੇ ਕਥਨਾਂ ਵਿੱਚ ਧਰਮ, ਆਪਣੇ ਪੈਰੋਕਾਰਾਂ ਅਤੇ ਜ਼ੁਲਮ ਖ਼ਿਲਾਫ਼ ਲੜ ਰਹੇ ਸੰਗੀ-ਸਾਥੀਆਂ ਜਾਂ ਸੇਵਕਾਂ ਦਾ ਜ਼ਿਕਰ ਨਹੀਂ ਕਰ ਰਹੇ। ਇਹ ਕੋਈ ਪੱਚੀ ਕੁ ਸਾਲ ਪਹਿਲਾਂ ਦੀ ਗੱਲ ਹੈ ਕਿ ਮੈਨੂੰ ਹਲੂਣਾ ਵੱਜਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇੱਕ ਅਜਿਹੇ ਸਮਾਜ ਦੀ ਸਿਰਜਣਾ ਲਈ ਹੰਭਲਾ ਮਾਰਿਆ, ਜਿਸ ਦਾ ਮਨੁੱਖਤਾ ਦੇ ਇਤਿਹਾਸ ਵਿੱਚ ਕੋਈ ਤੋੜ ਨਹੀਂ। ਇਸ ਸਮਾਜ ਦਾ ਸਰੋਕਾਰ ਉਸ ਧਰਮ ਦੀ ਕਾਇਮੀ ਨਹੀਂ ਜਿਹੜਾ ਸਥਾਈ, ਅਟੱਲ, ਸਾਰੇ ਸਮਿਆਂ ਲਈ ਕਾਰਗਰ, ਮਨੁੱਖੀ ਜੀਵਨ ਦੇ ਹਰ ਪੱਖਾਂ 'ਤੇ ਅਸਰ ਪਾਉਣ ਵਾਲਾ ਹੀ ਨਹੀਂ ਸਗੋਂ ਉਹ ਤਾਂ ਸਮਾਜਿਕ ਅਤੇ ਸਿਆਸੀ ਹਾਲਾਤ ਬਾਰੇ ਵੀ ਤਿਆਰ ਕਰ ਰਹੇ ਸਨ, ਜਿੱਥੇ ਇਹ ਧਰਮ ਆਮ ਬੰਦੇ ਨਾਲ ਐਨ ਰਚ-ਮਿਚ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਇਹ ਧਰਮ ਸਿਰਫ਼ ਮਰਯਾਦਾਪੂਰਨ ਅਤੇ ਸਰਵ-ਵਿਆਪਕ ਹੀ ਨਹੀਂ, ਸਗੋਂ ਪਰਿਵਰਤਨਕਾਰੀ ਅਤੇ ਸ਼ਕਤੀਵਾਦ ਨਾਲ ਓਤ-ਪੋਤ ਹੈ ਜਿਸ ਦੀ ਗੂੰਜ, ਖ਼ਾਲਸਾ ਪੰਥ ਦੀ ਸਾਜਣਾ ਤੋਂ ਲਗਭਗ 60 ਸਾਲ ਬਾਅਦ ਵਿਸ਼ਵ ਭਰ ਵਿੱਚ ਉੱਠੀ ਜਦੋਂ ਮਾਰਕਸ ਅਤੇ ਏਂਗਲਜ਼ ਨੇ ਇੰਟਰਨੈਸ਼ਨਲ ਵਰਕਿੰਗ ਮੈੱਨਜ਼ ਐਸੋਸੀਏਸ਼ਨ ਦੇ ਦਸਤਾਵੇਜ਼ਾਂ ਵਿੱਚ ਨਿਆਂ ਅਤੇ ਨੀਤੀ ਸ਼ਾਸਤਰ ਦੇ ਮੂਲ ਨੇਮਾਂ ਲਈ ਸੰਘਰਸ਼ ਕਰਨ ਦੀ ਗੱਲ ਕਹੀ ਸੀ। ਇਹ ਉਹ ਨੇਮ ਹਨ ਜਿਹੜੇ ਆਮ ਲੋਕਾਂ ਵਿਚਲੇ ਸੰਬੰਧਾਂ ਅਤੇ ਵੱਖ-ਵੱਖ ਦੇਸ਼ਾਂ ਵਿਚਲੇ ਸੰਬੰਧਾਂ ਦਾ ਆਧਾਰ ਬਣੇ ਹਨ। ਇਸ

ਧਰਮ ਦੀ ਚੜ੍ਹਤ ਲਈ ਪ੍ਰਮੁੱਖ ਕਾਰਜ ਸਿਆਸੀ ਸੱਤਾ ਹਾਸਿਲ ਕਰਨਾ ਹੈ ਤਾਂ ਕਿ ਪ੍ਰਭੂਸੱਤਾ ਦਾ ਰੁਤਬਾ ਮਿਲ ਸਕੇ। 1917 ਵਿੱਚ ਰੂਸ ਵਿੱਚ ਲੈਨਿਨ ਵੱਲੋਂ ਕਮਿਊਨਿਸਟ ਪਾਰਟੀ ਬਣਾਉਣ ਤਕ ਮਨੁੱਖੀ ਇਤਿਹਾਸ ਵਿੱਚ ਪਹਿਲਾਂ ਅਜਿਹਾ ਵਾਪਰਿਆ ਨਹੀਂ ਸੀ। ਲੈਨਿਨ ਨੇ ਦਾਅਵਾ ਕੀਤਾ ਸੀ ਕਿ ਉਸ ਦੀ ਪਾਰਟੀ ਮਨੁੱਖੀ ਇਤਿਹਾਸ ਦੀ ਇੱਕ ਵਿਲੱਖਣ ਸੰਸਥਾ ਹੈ ਪਰ ਬਾਅਦ ਵਿੱਚ 1952 ਵਿੱਚ ਪ੍ਰਸਿੱਧ ਆਪਣੀ ਖੋਜ ਦੇ ਕੁਝ ਸਿੱਟੇ ਕੱਢੇ ਜਿਹੜੇ ਮੇਰੇ ਵੱਲੋਂ ਪ੍ਰਗਟ ਕੀਤੇ ਵਿਚਾਰਾਂ ਦੀ ਹੀ ਤਾਈਦ ਸਨ। ਉਹ ਇਹ ਕਿ ਲੈਨਿਨ ਆਪਣੀ ਪਾਰਟੀ ਬਾਰੇ ਦਾਅਵਾ ਕਰਨ ਵੇਲੇ ਟਪਲਾ ਖਾ ਗਿਆ ਸੀ, ਕਿ ਲੈਨਿਨ ਦੀ ਪਾਰਟੀ ਦਾ ਆਦਿ ਰੂਪ ਤਾਂ "ਗੁਰੂ ਗੋਬਿੰਦ ਸਿੰਘ ਦਾ ਹਿੰਦੂ ਖ਼ਾਲਸਾ" ਸੀ।

(5) ਅਜਿਹਾ ਸੀ ਖ਼ਾਲਸਾ ਪੰਥ ਜਿਹੜਾ ਗੁਰੂ ਗੋਬਿੰਦ ਸਿੰਘ ਨੇ ਸਾਜਿਆ। ਇੱਕ ਸਿੱਖ ਜੋ ਅੰਮ੍ਰਿਤ ਛਕ ਕੇ ਖ਼ਾਲਸੇ ਦੇ ਲੜ ਲਗਿਆ ਹੈ, ਕਿਸੇ ਹੋਰ ਸ਼ਕਤੀ ਦੀ ਈਨ ਨਾ ਮੰਨੇ। ਖ਼ਾਲਸੇ ਦੇ ਪਰਿਵਾਰ ਦੇ ਹਰ ਮੈਂਬਰ ਦੀ ਹਸਤੀ ਆਜ਼ਾਦ ਹੈ। ਗ਼ੁਲਾਮੀ ਤਾਂ ਖ਼ਾਲਸਾ ਪੰਥ ਦੇ ਐਨ ਵਿਰੋਧ ਵਿੱਚ ਹੈ। ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਖ਼ਾਲਸੇ ਬਾਰੇ ਕਿਹਾ ਹੈ:

> "ਉਹ ਨਾ ਕਿਸੇ ਦੀ ਖ਼ੁਸ਼ਾਮਦ ਕਰਦਾ ਹੈ ਤੇ ਨਾ ਈਨ ਮੰਨਦਾ ਹੈ। ਉਹ ਤਾਂ ਵਿਦਰੋਹੀ ਹੈ ਜਾਂ ਆਜ਼ਾਦ।"

ਇਹ ਗੁਰੂ ਨਾਨਕ ਦੇ ਇਸ ਕਥਨ ਦੀ ਹੀ ਪੁਸ਼ਟੀ ਸੀ ਕਿ ਅੰਧਵਿਸ਼ਵਾਸ 'ਚ ਫਸੇ ਅਤੇ ਅਗਿਆਨਤਾ ਦੇ ਗ੍ਰਸੇ ਵਿਅਕਤੀ ਹੀ ਕਿਸੇ ਨਾਸ਼ਵਾਨ, ਜ਼ਾਲਮ ਅੱਗੇ ਸਿਰ ਝੁਕਾਉਂਦੇ ਹਨ ਜਾਂ ਉਨ੍ਹਾਂ ਦੀ ਈਨ ਮੰਨਦੇ ਹਨ।

(6) ਇਸ ਤਰ੍ਹਾਂ ਏਸ਼ੀਆ ਜਾਂ ਯੂਰਪ ਵਿੱਚ ਰਾਜ ਦੀ ਪ੍ਰਚਲਿਤ ਪਰਿਭਾਸ਼ਾ ਅਤੇ ਸੰਕਲਪਾਂ ਦੇ ਐਨ ਉਲਟ ਖ਼ਾਲਸਾ ਅਜਿਹਾ ਰਾਜ ਹੈ ਜਿਸ ਦਾ ਨਿਸਚਿਤ ਇਲਾਕਾ ਨਹੀਂ, ਜਿਸ ਦੀ ਗ਼ੁਲਾਮ ਆਬਾਦੀ ਨਹੀਂ ਹੈ। ਅੰਤਰੀਵ ਤੌਰ 'ਤੇ ਪ੍ਰਭੁਤਾ-ਸੰਪੰਨ ਹੈ। ਇਹ ਕਹਿਣਾ ਗੁਮਰਾਹਕੁਨ ਹੈ ਕਿ 18ਵੀਂ ਸਦੀ ਦੀ ਦੂਜੀ ਚੌਥਾਈ ਵਿੱਚ ਮੁਗ਼ਲਾਂ ਦੇ ਜ਼ੁਲਮਾਂ ਪਿੱਛੋਂ ਹੀ ਖ਼ਾਲਸੇ ਨੇ ਆਪਣੇ ਆਪ ਨੂੰ ਇੱਕ ਰਾਜ ਵਜੋਂ ਉਭਾਰਿਆ। ਖ਼ਾਲਸੇ ਦਾ ਰਾਜ ਤਾਂ ਬਹੁਤ ਪਹਿਲਾਂ, ਗੁਰੂ ਗੋਬਿੰਦ ਸਿੰਘ ਜੀ ਦੇ ਸਮਿਆਂ ਤੋਂ ਹੀ ਸੀ ਜੋ ਜਿੱਤੇ ਇਲਾਕੇ ਉੱਤੇ ਕਬਜ਼ੇ ਵੱਲ ਭੋਰਾ ਧਿਆਨ ਨਹੀਂ ਸੀ ਦਿੰਦੇ ਅਤੇ ਫਿਰ ਵੀ ਆਪਣੇ ਲਈ ਤੇ ਆਪਣੇ ਖ਼ਾਲਸੇ ਲਈ ਆਜ਼ਾਦ ਰੁਤਬੇ ਦੇ ਦਾਅਵੇਦਾਰ ਸਨ। ਪਹਾੜੀ ਰਾਜਿਆਂ ਨਾਲ ਤਣਾਅ ਦਾ ਅਸਲ ਕਾਰਨ ਵੀ ਇਹੀ ਸੀ। ਇਸੇ ਨੁਕਤੇ ਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਬਾਦਸ਼ਾਹ ਬਹਾਦਰ ਸ਼ਾਹ ਨਾਲੋਂ ਤੋੜ ਲਈ। 1733 ਈਸਵੀ ਵਿੱਚ ਜਦੋਂ ਮੁਗ਼ਲ ਸਰਕਾਰ ਨੇ ਖ਼ਾਲਸੇ ਨੂੰ ਨਵਾਬ ਦੀ ਪਦਵੀ ਦੇ ਕੇ ਇੱਕ ਲੱਖ ਰੁਪਏ ਸਾਲਾਨਾ ਦੇਣ ਦੀ ਗੱਲ ਕਹੀ ਤਾਂ ਖ਼ਾਲਸੇ ਨੇ ਇਸ ਪੇਸ਼ਕਸ਼ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਕਿ, "ਖ਼ਾਲਸਾ ਆਜ਼ਾਦ ਵਿਚਰਨ ਲਈ ਬਣਿਆ ਹੈ, ਇਹ ਕਿਸੇ ਦੀ ਅਧੀਨਗੀ ਸਵੀਕਾਰ ਨਹੀਂ ਕਰ ਸਕਦਾ।" (ਤੇਜਾ ਸਿੰਘ-ਗੰਡਾ ਸਿੰਘ, 'ਏ ਸ਼ੌਰਟ ਹਿਸਟਰੀ ਆਫ਼ ਸਿੱਖਜ਼', ਓਰੀਐਂਟ ਲੌਂਗਮੈਨਜ਼, ਪੰਨਾ 121)

(7) 18ਵੀਂ ਸਦੀ ਤੋਂ ਲੈ ਕੇ 1947 ਤਕ ਸਿੱਖਾਂ ਦੇ ਸਮੁੱਚੇ ਇਤਿਹਾਸ ਨੂੰ ਸਹੀ ਢੰਗ ਨਾਲ ਤਾਂ ਹੀ ਸਮਝਿਆ ਜਾ ਸਕਦਾ ਹੈ ਜੇਕਰ ਖ਼ਾਲਸੇ ਦੇ ਸਿਧਾਂਤਕ ਪਹਿਲੂਆਂ ਨੂੰ ਧਿਆਨ ਵਿੱਚ ਰੱਖ ਕੇ ਸਮੁੱਚੇ ਹਾਲਾਤ ਨੂੰ ਸਮੁੱਚੇ ਪ੍ਰਸੰਗ ਵਿੱਚ ਸਮਝਿਆ ਜਾਵੇ।

(8) 1947 ਵਿੱਚ ਭਾਰਤ ਛੱਡਣ ਤੋਂ ਪਹਿਲਾਂ ਅੰਗਰੇਜ਼ਾਂ ਨੇ ਈਮਾਨਦਾਰੀ ਨਾਲ ਜਤਨ ਕੀਤਾ ਕਿ ਸਿੱਖ ਆਪਣੀ ਸੱਚੀ ਸਿਆਸੀ ਹਸਤੀ ਸਾਕਾਰ ਕਰ ਸਕਣ ਅਤੇ ਬਦਲਦੇ ਹਾਲਾਤ ਵਿੱਚ ਖ਼ਾਲਸੇ ਦੀ ਆਜ਼ਾਦ ਹਸਤੀ ਦੇ ਜਨਮ ਸਿੱਧ ਅਧਿਕਾਰ ਨੂੰ ਅਮਲ ਵਿੱਚ ਲਿਆਂਦਾ ਜਾਵੇ। ਮੌਕਾ ਗੁਆਚਣ ਅਤੇ ਵਾਅਦਾ ਖ਼ਿਲਾਫ਼ੀ ਦੀ ਇਸ ਕਹਾਣੀ, ਜਿਸ ਨੇ ਸਿੱਖਾਂ ਨੂੰ ਮੌਜੂਦਾ ਵਿਚਾਰਗੀ ਵਾਲੇ ਹਾਲਾਤ ਤਕ ਪਹੁੰਚਾ ਦਿੱਤਾ ਹੈ, ਦੇ ਵੇਰਵੇ ਵਿੱਚ ਮੈਂ ਨਹੀਂ ਪਵਾਂਗਾ। ਜਿਨ੍ਹਾਂ ਨੌਜਵਾਨਾਂ ਨੂੰ ਇਸ ਕਹਾਣੀ ਵਿੱਚ ਦਿਲਚਸਪੀ ਹੈ, ਉਹ ਲੋਕ ਸਭਾ ਵਿੱਚ 6 ਸਤੰਬਰ 1966 ਨੂੰ ਮੇਰੇ ਭਾਸ਼ਣ ਨੂੰ ਦੇਖ ਸਕਦੇ ਹਨ ਜਿਹੜਾ ਮੈਂ ਪੰਜਾਬ ਪੁਨਰਗਠਨ ਬਿੱਲ, 1966 ਉੱਤੇ ਬਹਿਸ ਦੀ ਸ਼ੁਰੂਆਤ ਮੌਕੇ ਦਿੱਤਾ ਸੀ।

(9) ਇਸ ਘੜੀ ਹਾਲਤ ਇਹ ਹੈ ਕਿ ਪੰਜਾਬੀ ਸੂਬਾ ਬਣਾ ਦਿੱਤਾ ਗਿਆ ਹੈ ਜਿੱਥੇ ਹਾਲ ਦੀ ਘੜੀ ਸਿੱਖ ਬਹੁਗਿਣਤੀ ਵਿੱਚ ਹਨ। ਕੱਲ੍ਹ ਨੂੰ ਸੰਭਵ ਹੈ ਕਿ ਘੱਟ-ਗਿਣਤੀ ਵਿੱਚ ਹੀ ਰਹਿ ਜਾਣ। ਇਸ ਪੰਜਾਬੀ ਸੂਬੇ ਵਿੱਚ ਹਾਲਾਤ ਹੁਣ ਇਹ ਬਣਾ ਦਿੱਤੇ ਗਏ ਹਨ ਕਿ ਸਿੱਖਾਂ ਦੀ ਸਿਆਸੀ ਜੱਥੇਬੰਦੀ ਸ਼੍ਰੋਮਣੀ ਅਕਾਲੀ ਦਲ ਕਈ ਧੜਿਆਂ ਵਿੱਚ ਵੰਡੀ ਜਾ ਚੁੱਕੀ ਹੈ। ਵੱਡਾ ਧੜਾ ਖ਼ਾਲਸੇ ਦੇ ਨਿਸ਼ਾਨਿਆਂ ਨੂੰ ਤਿਲਾਂਜਲੀ ਦੇ ਚੁੱਕਾ ਹੈ। ਸਿੱਖ ਸਿਆਸਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤਕ ਘਟਾ ਦਿੱਤੀ ਗਈ ਹੈ। ਇਹ ਵੀ ਹੁਣ ਉਨ੍ਹਾਂ ਲੋਕਾਂ ਦੇ ਹੱਥਾਂ ਵਿੱਚ ਹੈ ਜੋ ਖ਼ਾਲਸਾਈ ਸਿਧਾਂਤਾਂ, ਇਸ ਦੇ ਨਿਸ਼ਾਨਿਆਂ, ਟੀਚਿਆਂ ਉੱਤੇ ਨਿੱਗਰ-ਰੂਪ ਵਿੱਚ ਪਹਿਰਾ ਨਹੀਂ ਦੇ ਰਹੇ।

(10) ਇਸ ਨੁਕਤੇ ਤੋਂ ਖ਼ਾਲਸੇ ਦੇ ਨੌਜਵਾਨ ਵਰਗ ਉੱਤੇ ਵੱਡੀ ਜ਼ੁੰਮੇਵਾਰੀ ਆਣ ਪੈਂਦੀ ਹੈ, ਜੋ ਅੱਗੇ ਆ ਕੇ ਗੁਰੂ ਗੋਬਿੰਦ ਵੱਲੋਂ ਲਹਿਰਾਏ ਝੰਡੇ ਨੂੰ ਉੱਚਾ ਚੁੱਕਣ ਅਤੇ ਗੁਰੂ ਵੱਲੋਂ ਖ਼ਾਲਸੇ ਲਈ ਮਿੱਥੇ ਨਿਸ਼ਾਨੇ ਅਤੇ ਉਦੇਸ਼ਾਂ ਉੱਤੇ ਪਹਿਰਾ ਦੇਣ।

(11) ਮੌਜੂਦਾ ਪ੍ਰਸੰਗ ਵਿੱਚ ਇਸ ਤਰ੍ਹਾਂ ਦੇ ਹਾਲਾਤ, ਹੋਣੀ ਅਤੇ ਨਿਸ਼ਾਨਿਆਂ ਦੇ ਮੱਦੇ ਨਜ਼ਰ ਤਿੰਨ ਨੁਕਤੇ ਹਨ। ਪਹਿਲਾ, ਆਜ਼ਾਦ ਅਤੇ ਅਖੰਡ ਭਾਰਤ ਦੇ ਢਾਂਚੇ ਵਿੱਚ ਅਤੇ ਭਾਰਤੀ ਕੌਮ ਦੇ ਪ੍ਰਸੰਗ ਵਿੱਚ, ਬੁਨਿਆਦੀ ਤੌਰ 'ਤੇ ਨਵੇਂ ਸਿਆਸੀ ਪ੍ਰਬੰਧ ਉਸਾਰਨੇ ਜ਼ਰੂਰੀ ਹਨ ਤਾਂ ਕਿ ਖ਼ਾਲਸੇ ਦੀ ਆਜ਼ਾਦ ਹਸਤੀ ਵਾਲੇ ਸੰਕਲਪ ਦੀ ਪੂਰਤੀ ਹੋ ਸਕੇ। ਮੌਜੂਦਾ ਢਾਂਚਾ ਜਾਂ ਸੰਵਿਧਾਨਕ ਐਕਟ ਦੀਆਂ ਧਾਰਾਵਾਂ ਅੜਿੱਕਾ ਨਹੀਂ ਬਣ ਸਕਦੀਆਂ, ਕਿਉਂਕਿ ਜਿਵੇਂ ਥੋਮਸ ਜੈਫ਼ਰਸਨ (1743-1826) ਨੇ ਕਿਹਾ ਹੈ, "ਕੋਈ ਵੀ ਸਮਾਜ ਸਥਾਈ ਤੇ ਸਦੀਵੀ ਸੰਵਿਧਾਨ ਜਾਂ ਕਾਨੂੰਨ ਨਹੀਂ ਬਣਾ ਸਕਦਾ।" ਦੂਸਰਾ, ਨਵੇਂ ਪ੍ਰਬੰਧਾਂ ਵਿੱਚ ਇਹ ਯਕੀਨੀ ਹੋਵੇ ਕਿ ਖੇਤਰੀ ਇਲਾਕੇ, ਖ਼ਾਸ ਕਰਕੇ ਜਿੱਥੇ ਸਿੱਖ ਰਹਿੰਦੇ ਹਨ ਅਤੇ ਹੋਰ, ਵਿਹਾਰਕਤਾ ਪੱਖੋਂ ਜ਼ਰੂਰੀ ਇਲਾਕੇ ਮਿਲਾ ਕੇ ਇੱਕ ਖ਼ੁਦਮੁਖ਼ਤਾਰ ਖ਼ਿੱਤਾ ਬਣਾਇਆ ਜਾਵੇ। ਤੀਸਰਾ, ਇਹ ਪ੍ਰਬੰਧ ਸੱਤਾ ਨੂੰ ਯਕੀਨੀ ਬਣਾਉਣ ਕਿ ਉਹ ਸਿੱਖੀ ਅਤੇ ਸਿੱਖੀ ਜੀਵਨ-ਜਾਚ ਨੂੰ ਸਾਂਭ-ਸੰਭਾਲ ਸਕਣ ਅਤੇ

ਨਾਲ ਹੀ ਪ੍ਰਚਾਰ ਪ੍ਰਸਾਰ ਕਰ ਸਕਣ। ਦੇਸ਼ ਦਾ ਮੌਜੂਦਾ ਸਿਆਸੀ ਢਾਂਚਾ ਇਸ ਕਾਰਜ ਵਿੱਚ ਅੜਿੱਕਾ ਬਿਲਕੁਲ ਨਾ ਬਣੇ।

(12) ਇਨ੍ਹਾਂ ਲੋੜਾਂ ਅਤੇ ਨਿਸ਼ਾਨਿਆਂ ਦੀ ਪੂਰਤੀ ਲਈ, ਹਾਲ ਹੀ ਵਿੱਚ, ਸਿੱਖਾਂ ਵੱਲੋਂ ਇੱਕ ਮੰਗ-ਪੱਤਰ ਤਿਆਰ ਕੀਤਾ ਗਿਆ ਜਿਸ ਵਿੱਚ ਭਾਰਤ ਗਣਰਾਜ ਦੇ ਚੌਖਟੇ ਦੇ ਵਿੱਚ ਇੱਕ ਸਿੱਖ ਹੋਮਲੈਂਡ ਜਾਂ ਸਿੱਖਿਸਤਾਨ ਦੀ ਪ੍ਰਾਪਤੀ ਬਾਰੇ ਗੱਲ ਕੀਤੀ ਗਈ। ਇਸ ਸਿੱਖ ਹੋਮਲੈਂਡ ਵਿੱਚ ਮੌਜੂਦਾ ਪੰਜਾਬੀ ਸੂਬੇ ਦੇ ਨਾਲ ਨਾਲ ਨੇੜਲੇ ਕੁਝ ਹੋਰ ਖੇਤਰ ਵੀ ਸ਼ਾਮਿਲ ਹੋ ਸਕਦੇ ਹਨ। ਇਸ ਸਟੇਟ ਨੂੰ ਆਪਣਾ ਅੰਦਰੂਨੀ (ਵੱਖਰਾ) ਸੰਵਿਧਾਨ ਬਣਾਉਣ ਦਾ ਅਧਿਕਾਰ ਜ਼ਰੂਰ ਹੋਣਾ ਚਾਹੀਦਾ ਹੈ। ਅਜਿਹਾ ਉਨ੍ਹਾਂ ਘਾਟਾਂ ਦੇ ਮੱਦੇ ਨਜ਼ਰ ਹੋਣਾ ਜ਼ਰੂਰੀ ਹੈ ਜੋ 1950 ਵਿੱਚ ਜੰਮੂ ਤੋਂ ਕਸ਼ਮੀਰ ਦੇ ਸੰਬੰਧ ਵਿੱਚ ਸੰਵਿਧਾਨ ਦੀ ਧਾਰਾ 370 ਵਿੱਚ ਵਿਚਾਰੀਆਂ ਗਈਆਂ ਹਨ।

(13) ਅਜਿਹਾ ਸਿੱਖ ਹੋਮਲੈਂਡ ਭਾਰਤ ਗਣਰਾਜ ਦਾ ਅਟੁੱਟ ਹਿੱਸਾ ਹੋਵੇਗਾ ਅਤੇ ਭਾਰਤ ਦੇ ਇਸ ਹਿੱਸੇ ਦਾ ਅੰਦਰੂਨੀ ਸੰਵਿਧਾਨ ਆਧੁਨਿਕ ਜਮਹੂਰੀ ਲੀਹਾਂ ਉੱਤੇ ਬਣਾਇਆ ਜਾਵੇਗਾ, ਜਿਸ ਨਾਲ ਭਾਰਤੀ ਸੰਵਿਧਾਨ ਵਿੱਚ ਅੰਕਿਤ ਬੁਨਿਆਦੀ ਅਧਿਕਾਰਾਂ ਵਿੱਚ ਕੋਈ ਖ਼ਲਲ ਨਹੀਂ ਪਵੇਗਾ। ਪਰ ਇਸ ਵਿੱਚ ਸਿੱਖ ਧਰਮ ਅਤੇ ਜੀਵਨ-ਜਾਚ ਦੀ ਰਖਵਾਲੀ ਤੇ ਪ੍ਰਚਾਰ ਲਈ ਜ਼ਰੂਰੀ ਨੀਤੀ ਨਿਰਦੇਸ਼ ਸ਼ਾਮਿਲ ਹੋਣਗੇ। ਇਹ ਕੋਈ ਧਰਮਤੰਤਰੀ ਰਾਜ ਨਹੀਂ ਹੋਵੇਗਾ, ਜਿਸ ਵਿੱਚ ਸਿੱਖਾਂ ਨੂੰ ਦੂਜਿਆਂ ਦੇ ਮੁਕਾਬਲੇ ਉੱਤਰ ਨਾਗਰਿਕ ਮੰਨਿਆ ਜਾਵੇ ਜਾਂ ਗ਼ੈਰ-ਸਿੱਖਾਂ ਨੂੰ ਸਿੱਖਾਂ ਦੀ ਰੱਬੀ ਉੱਤਪਤੀ ਦੇ ਵਿਧਾਨ ਸਾਹਮਣੇ ਈਨ ਮੰਨਣੀ ਪਵੇ। ਇਸ ਦਾ ਪ੍ਰਬੰਧ ਜਮਹੂਰੀ ਢੰਗ ਨਾਲ ਬਣਾਏ ਦੁਨਿਆਵੀ ਕਾਨੂੰਨ ਤਹਿਤ ਚੱਲੇਗਾ। ਇਹ ਮੌਜੂਦਾ ਪੰਜਾਬ ਦਾ ਵੱਡ-ਅਕਾਰੀ ਰੂਪ ਨਹੀਂ ਹੋਵੇਗਾ ਕਿ ਕੇਂਦਰੀ ਸੂਚੀ ਦੀਆਂ ਕੁਝ ਸ਼ਕਤੀਆਂ ਰਾਜ ਸੂਚੀ ਵਿੱਚ ਪਾ ਦਿੱਤੀਆਂ ਜਾਣ, ਜਿਹਾ ਕਿ ਕੁਝ ਸਤਹੀ ਪੱਧਰ ਦੇ ਆਲੋਚਕ ਕਿਆਸ ਕਰਦੇ ਹਨ, ਬਲਕਿ ਇਹ ਇੱਕ ਅੰਦਰੋਂ ਖ਼ੁਦਮੁਖ਼ਤਾਰ ਵੱਖਰੇ ਸੰਵਿਧਾਨ ਵਾਲਾ ਰਾਜ ਹੋਵੇਗਾ, ਜਿਸ ਦੇ ਨੀਤੀ ਨਿਰਦੇਸ਼ ਤਹਿਤ ਸਿੱਖੀ ਅਤੇ ਸਿੱਖ ਸਮਾਜ ਦੇ ਵਿਕਾਸ ਵਿੱਚ ਆਉਣ ਵਾਲੀਆਂ ਸਾਰੀਆਂ ਰੁਕਾਵਟਾਂ ਖ਼ਤਮ ਕਰ ਦਿੱਤੀਆਂ ਜਾਣਗੀਆਂ।

(14) ਇਹ ਨਿਸ਼ਾਨਾ ਸਿਰਫ਼ ਵਿਹਾਰਕ ਅਤੇ ਵਿਸ਼ਵ ਪੱਧਰ ਉੱਤੇ ਇਮਦਾਦ ਤੇ ਹਮਦਰਦੀ ਹਾਸਿਲ ਕਰਨ ਦੇ ਸਮਰੱਥ ਹੀ ਨਹੀਂ, ਬਲਕਿ ਇਹ ਭਾਰਤੀ ਦਰਸ਼ਨ ਦੇ ਨਵੇਂ ਰੁਝਾਨਾਂ ਨਾਲ ਓਤ-ਪੋਤ ਹੈ ਅਤੇ ਇਸ ਨੂੰ ਭਾਰਤੀ ਗਣਰਾਜ ਦੀਆਂ ਮਜ਼ਬੂਤ ਨੀਹਾਂ ਦੇ ਰੂਪ ਵਿੱਚ ਵੀ ਦੇਖਿਆ ਜਾ ਸਕਦਾ ਹੈ। ਆਲੇ-ਦੁਆਲੇ ਵਿੱਚ ਹੋ ਰਿਹਾ ਵਿਕਾਸ ਅਤੇ ਤਬਦੀਲੀਆਂ ਸਿੱਖਾਂ ਨੂੰ ਇਸ ਪਾਸੇ ਆਕਰਸ਼ਿਤ ਵੀ ਕਰ ਰਹੀਆਂ ਹਨ। ਭਾਰਤ ਵਿੱਚ ਹੀ ਇਤਿਹਾਸ ਮੁਖੀ ਚੇਤਨਤਾ ਮੁਤਾਬਿਕ ਖੇਤਰੀ ਰੁਝਾਨ ਉਭਰ ਕੇ ਸਾਹਮਣੇ ਆ ਰਹੇ ਹਨ ਅਤੇ ਗੁਣੀ ਗਿਆਨੀ ਲੋਕ ਅੰਦਾਜ਼ਾ ਲਾ ਸਕਦੇ ਹਨ ਕਿ ਇਹ ਭਾਰਤੀ ਸਿਆਸਤ ਵਿੱਚ ਅਹਿਮ ਸਥਾਨ ਪ੍ਰਾਪਤ ਕਰਨ ਵਾਲੇ ਹਨ। ਭਾਰਤ ਵਾਂਗ ਬਾਹਰ ਵਿਸ਼ਵ ਭਰ ਵਿੱਚ ਬਲਸ਼ਾਲੀ ਅਤੇ ਵਿਰਾਟ ਵਿਚਾਰਧਾਰਾਵੀ ਤਾਕਤਾਂ ਮਨੁੱਖ ਨੂੰ ਆਪਣੇ ਵੱਲ ਆਕਰਸ਼ਿਤ ਕਰਨ ਲਈ ਸੰਘਰਸ਼ ਕਰ ਰਹੀਆਂ ਹਨ, ਇਹਨਾਂ

ਵਿੱਚ ਅਰਧ-ਧਰਮ, ਸਾਮਵਾਦ ਅਤੇ ਖ਼ੂੰਖ਼ਾਰ ਹਿੰਦੂ ਫ਼ਾਸਿਜ਼ਮ ਸ਼ਾਮਿਲ ਹਨ। ਇਹ ਸਿੱਖੀ ਅਤੇ ਸਿੱਖੀ ਜੀਵਨ-ਜਾਚ ਲਈ ਖ਼ਤਰਾ ਬਣ ਰਹੀਆਂ ਹਨ। ਭਾਰਤ ਦੇ ਦੂਜੇ ਹਿੱਸਿਆਂ ਵਿੱਚ ਇਨ੍ਹਾਂ ਨੂੰ ਭਾਵੇਂ ਜਿਸ ਰੂਪ ਵਿੱਚ ਮਰਜ਼ੀ ਲਿਆ ਜਾਵੇ, ਖ਼ਾਲਸੇ ਨੂੰ ਅਜਿਹੇ ਹਾਲਾਤ ਬਾਬਤ ਜ਼ਰੂਰ ਇਹਤਿਆਤ ਵਰਤਣੀ ਚਾਹੀਦੀ ਹੈ, ਜਿਹੜੇ ਸਿੱਖੀ ਦੀ ਲੜਾਈ ਨੂੰ ਪਿੱਛੇ ਧੱਕ ਸਕਦੇ ਹਨ।

(15) ਸਿੱਖਾਂ ਦੀਆਂ ਇਨ੍ਹਾਂ ਮੰਗਾਂ ਬਾਰੇ ਛੋਟੇ ਮੋਟੇ ਬਹੁਤ ਸਾਰੇ ਇਤਰਾਜ਼ ਉਠਾਏ ਜਾਂਦੇ ਹਨ। ਇਨ੍ਹਾਂ ਵਿੱਚੋਂ ਬਹੁਤ ਬੌਧਿਕ ਘੁਮੰਡ ਵਿੱਚੋਂ ਉਠਾਏ ਜਾਂਦੇ ਹਨ ਅਤੇ ਕੁਝ ਜਾਣ ਬੁੱਝ ਕੇ ਵਿਤਕਰੇ ਤਹਿਤ ਤੇ ਕੁਝ ਕੁ ਅਗਿਆਨਤਾ-ਵੱਸ ਵੀ ਉਠਾਏ ਜਾਂਦੇ ਹਨ। ਇਸ ਸੰਬੰਧੀ ਭਾਵੇਂ ਜਿੰਨੀਆਂ ਮਰਜ਼ੀ ਦੁਸ਼ਵਾਰੀਆਂ, ਮੁਸ਼ਕਿਲਾਂ ਅਤੇ ਅੜਿੱਕੇ ਸਾਹਮਣੇ ਆਉਣ, ਸਿੱਖਾਂ ਨੂੰ ਫ਼ੈਸਲਾ ਕਰਨਾ ਪਵੇਗਾ ਹੁਣੇ ਹੀ, ਨਹੀਂ ਤਾਂ ਕਦੀ ਵੀ ਨਹੀਂ ਹੋਵੇਗਾ। ਸਵਾਲ ਤਾਂ ਹੋਂਦ ਤੇ ਅਣਹੋਂਦ ਦਾ ਹੈ। ਅਜਿਹੇ ਸੁਆਲ ਦੇ ਦੋ ਜਵਾਬ ਨਹੀਂ ਹੋ ਸਕਦੇ। ਸਿਰਫ਼ ਇੱਕੋ ਜਵਾਬ ਹੀ ਹੋ ਸਕਦਾ ਹੈ।

(16) ਅਜਿਹੀ ਸੂਰਤ ਵਿੱਚ ਸਿੱਖ ਨੌਜਵਾਨਾਂ ਨੂੰ ਪੰਥ ਖ਼ਾਤਰ ਫਿਰ ਕੀ ਕਰਨਾ ਚਾਹੀਦਾ ਹੈ?

(17) ਮੈਂ ਸਮਝਦਾ ਹੈ ਕਿ ਸਿੱਖ ਨੌਜਵਾਨਾਂ ਉੱਤੇ ਇਸ ਵੇਲੇ ਦੋਹਰੀ ਜ਼ੁੰਮੇਵਾਰੀ ਹੈ। ਪਹਿਲੀ ਤਾਂ ਇਹ ਕਿ ਆਪਣੇ ਆਪ ਨੂੰ ਮਜ਼ਬੂਤੀ ਨਾਲ ਜੱਥੇਬੰਦ ਕਰਨਾ ਤਾਂ ਕਿ ਵੱਧ ਤੋਂ ਵੱਧ ਮੁੰਡਿਆਂ ਅਤੇ ਕੁੜੀਆਂ ਨੂੰ ਨਾਲ ਤੋਰਿਆ ਜਾ ਸਕੇ। ਅਜਿਹਾ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਰਾਹੀਂ ਹੋ ਸਕਦਾ ਹੈ। ਦੂਸਰੇ, ਇਨ੍ਹਾਂ ਮੁੰਡਿਆਂ ਤੇ ਕੁੜੀਆਂ ਨੂੰ ਉਨ੍ਹਾਂ ਮੁਸ਼ਕਿਲਾਂ ਬਾਰੇ ਜਾਗਰੂਕ ਕਰਨਾ ਜੋ ਇਸ ਵੇਲੇ ਦਰਪੇਸ਼ ਹਨ। ਅਜਿਹਾ ਆਪਾ-ਪੜਚੋਲ, ਆਪਸੀ ਗੱਲਬਾਤ, ਬਹਿਸ-ਮੁਬਾਹਸੇ ਅਤੇ ਸੈਮੀਨਾਰਾਂ ਆਦਿ ਰਾਹੀਂ ਹੋ ਸਕਦਾ ਹੈ।

(18) ਭਾਰਤ ਦੇ ਅੰਗਰੇਜ਼ੀ ਸ਼ਾਸਨ ਤੇ ਆਜ਼ਾਦੀ ਤੋਂ ਲੈ ਕੇ ਹੁਣ ਤਕ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਇਤਿਹਾਸਕ ਰੁਝਾਨਾਂ ਨੇ ਭਾਸ਼ਾਵਾਂ ਦੇ ਮਾਮਲੇ 'ਤੇ ਲੜਾਈ ਝਗੜੇ ਅਤੇ ਤਕਰਾਰ ਦਾ ਰੂਪ ਧਾਰਨ ਕਰ ਲਿਆ ਹੈ। ਇਸ ਲਈ ਇਹ ਠੀਕ ਹੋਵੇਗਾ ਕਿ ਮੈਂ ਕੁਝ ਸ਼ਬਦ ਭਾਸ਼ਾਵਾਂ ਦੀ ਸਮੱਸਿਆ ਬਾਰੇ ਵੀ ਕਹਾਂ ਜਿੰਨੀ ਕੁ ਇਹ ਸਿੱਖਾਂ ਦੀ ਪ੍ਰਮੁੱਖ ਸਮੱਸਿਆ ਨਾਲ ਬਾ-ਵਸਤਾ ਹੈ। ਉਂਝ ਇਸ ਬਾਰੇ ਗੱਲ ਮੈਂ ਪਹਿਲਾਂ ਹੀ ਕਰ ਚੁੱਕਾ ਹਾਂ।

(19) ਸਭ ਤੋਂ ਪਹਿਲਾਂ ਤਾਂ ਇਸ ਨੁਕਤੇ ਬਾਰੇ ਸਪੱਸ਼ਟ ਹੋ ਜਾਈਏ ਕਿ ਭਾਰਤ ਵਿੱਚ ਭਾਸ਼ਾਵਾਂ ਦੀ ਲੜਾਈ ਤੇ ਤਕਰਾਰ, ਸਿੱਖਿਆ ਦੇ ਮਾਧਿਅਮ ਜਾਂ ਰਾਜਕੀ ਪ੍ਰਸ਼ਾਸਕੀ ਭਾਸ਼ਾ ਦਾ ਨਹੀਂ ਹੈ। ਇਹ ਤਾਂ ਸਭਿਆਚਾਰਕ ਦਾਬੇ ਅਤੇ ਸਿਆਸੀ ਗ਼ਲਬੇ ਦੀ ਲੜਾਈ ਤੇ ਤਕਰਾਰ ਹੈ। ਇਹ ਇੱਕ ਸਚਾਈ ਹੈ, ਹੋਰ ਸਭ ਗੱਲਾਂ ਝੂਠ ਹਨ। ਪੰਜਾਬੀ ਭਾਸ਼ਾ ਇਤਫ਼ਾਕ-ਵੱਸ ਸਿੱਖਾਂ ਨਾਲ ਜੁੜ ਗਈ ਹੈ, ਪਰ ਪੰਜਾਬੀ ਭਾਸ਼ਾ ਦਾ ਸਿੱਖੀ ਜਾਂ ਸਿੱਖਾਂ ਦੀ ਹੋਣੀ ਨਾਲ ਬਹੁਤ ਘੱਟ ਲੈਣਾ-ਦੇਣਾ ਹੈ। ਸਿੱਖਾਂ ਨੇ ਇੱਕ-ਭਾਸ਼ੀ ਪੰਜਾਬੀ ਸੂਬੇ ਦੀ ਮੰਗ ਇਸ ਲਈ ਨਹੀਂ ਸੀ ਕੀਤੀ ਕਿ ਉਹ ਅਧਿਆਤਮਿਕ ਹੋਂਦ

ਕਾਇਮ ਰੱਖਣ ਜਾਂ ਸਭਿਆਚਾਰਕ ਵਿਹਾਰਕਤਾ ਲਈ ਭਾਸ਼ਾ ਨੂੰ ਜ਼ਰੂਰੀ ਤੱਤ ਮੰਨਦੇ ਹਨ, ਬਲਕਿ ਇਸ ਲਈ ਕੀਤੀ ਕਿਉਂਕਿ ਉਨ੍ਹਾਂ ਨੂੰ ਤਾਂ ਆਪਣੀ ਹੋਂਦ ਦੇ ਬਚਾਅ ਅਤੇ ਆਪਣੀ ਹੋਣੀ ਨਿਸਚਿਤ ਕਰਨ ਲਈ ਇੱਕ ਸਿਆਸੀ ਮੁਹਾਵਰਾ ਚਾਹੀਦਾ ਹੈ। ਹੁਣ ਇਹ ਕਹਿਣਾ ਕਿ ਹੁਣ ਤਾਂ ਪੰਜਾਬੀ ਪੰਜਾਬ ਦੀ ਰਾਜ-ਭਾਸ਼ਾ ਬਣ ਗਈ ਹੈ, ਹੁਣ ਸਿੱਖਾਂ ਦਾ ਨਾ ਕੋਈ ਸਿਆਸੀ ਪ੍ਰੋਗਰਾਮ ਰਿਹਾ ਹੈ ਅਤੇ ਨਾ ਹੀ ਕੋਈ ਹੋਰ ਨਿਸ਼ਾਨਾ ਤਾਂ ਇਹ ਸਿਆਸੀ ਚਾਲਬਾਜ਼ੀ ਜਾਂ ਮੂਰਖਤਾ (ਜਾਂ ਦੋਵੇਂ) ਤੋਂ ਸਿਵਾ ਹੋਰ ਕੁਝ ਵੀ ਨਹੀਂ। ਇਹ ਕਹਿਣਾ ਕਿ ਗੁਰੂ ਦੀ ਮਨਪਸੰਦ ਭਾਸ਼ਾ ਤਾਂ ਹਿੰਦੀ ਸੀ; ਕਿ ਸਿੱਖ ਲਿਖਤਾਂ ਨੂੰ ਸਮਝਣ ਲਈ ਇਹ (ਹਿੰਦੀ) ਜ਼ਰੂਰੀ ਹੈ ਅਤੇ ਵਧੇਰੇ ਕਾਰਗਰ ਹੋ ਸਕਦੀ ਹੈ, ਅਗਿਆਨਤਾ ਅਤੇ ਦੰਭ ਹੀ ਹੈ। ਹਿੰਦੀ ਨੂੰ ਇਸ ਨੁਕਤੇ ਤੋਂ ਸਵੀਕਾਰ ਨਹੀਂ ਕੀਤਾ ਜਾ ਸਕਦਾ; ਇਹ ਤਾਂ ਸਗੋਂ ਇਕ ਹਥਿਆਰ ਹੈ ਜੋ ਹਿੰਦੂ ਸਿਆਸਤਦਾਨਾਂ ਦਾ ਇੱਕ ਵਰਗ ਵਾਹ ਰਿਹਾ ਹੈ ਜਿਹੜੇ ਸਾਰੇ ਦੇਸ਼ ਵਿੱਚ ਇੱਕੋ-ਇੱਕ ਸਭਿਆਚਾਰਕ ਪੈਟਰਨ ਨੂੰ ਠੋਸਣਾ ਚਾਹੁੰਦੇ ਹਨ। ਸਿੱਖਾਂ ਸਾਹਮਣੇ ਹੁਣ ਸਵਾਲ ਇਹ ਹੈ ਕਿ ਉਨ੍ਹਾਂ ਨੇ ਆਪਣੀ ਹੋਂਦ ਅਤੇ ਵਿਕਾਸ ਨੂੰ ਨੁਕਸਾਨ ਪਹੁੰਚਾਏ ਬਗ਼ੈਰ ਇਸ ਹਾਲਾਤ ਨਾਲ ਕਿਵੇਂ ਜੂਝਣਾ ਹੈ। ਇਹ ਮੇਰਾ ਘੋਖਿਆ ਹੋਇਆ ਅਤੇ ਨਿਰਪੱਖ ਵਿਚਾਰ ਹੈ ਕਿ ਹਿੰਦੀ ਨੂੰ ਪ੍ਰਸ਼ਾਸਕੀ ਭਾਸ਼ਾ ਜਾਂ ਸਭਿਆਚਾਰਕ ਪ੍ਰਸੰਗ ਵਿੱਚ ਸਵੀਕਾਰ ਕਰਨਾ ਸਿੱਖਾਂ ਦੇ ਹਿੱਤਾਂ ਵਿੱਚ ਨਹੀਂ ਹੈ। ਇਸ ਤਰ੍ਹਾਂ ਮੇਰਾ ਇਹ ਪੱਕਾ ਵਿਚਾਰ ਹੈ ਕਿ ਸਿੱਖਾਂ ਨੂੰ ਭਾਰਤ ਦੀ ਵਿਦਿਅਕ ਅਤੇ ਸਭਿਆਚਾਰਕ ਜੀਵਨ-ਜਾਚ ਲਈ ਅੰਗਰੇਜ਼ੀ ਭਾਸ਼ਾ ਦਾ ਝੰਡਾ ਬੁਲੰਦ ਕਰਨਾ ਚਾਹੀਦਾ ਹੈ। ਅੰਗਰੇਜ਼ੀ ਭਾਸ਼ਾ ਹੁਣ ਵਿਸ਼ਵ ਭਰ ਵਿੱਚ ਵਿਗਿਆਨ ਤੇ ਸਭਿਆਚਾਰਕ ਖੇਤਰਾਂ ਵਿੱਚ ਆਪਣਾ ਪ੍ਰਭਾਵ ਜਮਾ ਚੁੱਕੀ ਹੈ। ਯੂ.ਐਨ.ਓ. ਮੁਤਾਬਿਕ ਵਿਸ਼ਵ ਭਰ ਵਿੱਚ ਹਰ ਸਾਲ ਛਪਣ ਵਾਲੀਆਂ ਵਧੀਆ ਕਿਤਾਬਾਂ, ਰਸਾਲਿਆਂ, ਅਖ਼ਬਾਰਾਂ ਵਿੱਚੋਂ 60 ਫ਼ੀਸਦੀ ਅੰਗਰੇਜ਼ੀ ਵਿੱਚ ਛਪਦੀਆਂ ਹਨ। ਗੁਰੂ ਗੋਬਿੰਦ ਸਿੰਘ ਦਾ ਇਹ ਉਪਦੇਸ਼ਾਤਮਕ ਹੁਕਮ ਵੀ ਹੈ ਕਿ ਸਿੱਖਾਂ ਨੂੰ ਮਨੁੱਖਤਾ ਦੇ ਸਭ ਤੋਂ ਨਵੇਂ ਤੇ ਪ੍ਰਗਤੀਸ਼ੀਲ ਅਧਿਆਤਮਿਕ ਅਤੇ ਧਰਮ ਨਿਰਪੇਖ ਵਿਚਾਰਾਂ ਨਾਲ ਰਾਬਤਾ ਰੱਖਣਾ ਚਾਹੀਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਸੰਖੇਪ ਜਿਹੀ ਪ੍ਰਸ਼ਨੋਤਰੀ ਵਿੱਚ ਕਿਹਾ ਗਿਆ ਹੈ :

> "ਜਿੱਥੋਂ ਤਕ ਸਿੱਖ ਧਰਮ ਦੀਆਂ ਸਿਖਿਆਵਾਂ ਦਾ ਸੰਬੰਧ ਹੈ, ਸਿੱਖਾਂ ਨੂੰ ਸਿੱਖ ਗਿਆਨੀਆਂ ਕੋਲ ਜਾ ਕੇ ਇਨ੍ਹਾਂ ਨੂੰ ਸਿੱਖਣਾ ਚਾਹੀਦਾ ਹੈ। ਜਿੱਥੋਂ ਤਕ ਵਿਸ਼ਵ ਦੇ ਦੂਸਰੇ ਧਰਮਾਂ ਅਤੇ ਧਰਮ ਨਿਰਪੇਖ ਗਿਆਨ ਦਾ ਸੰਬੰਧ ਹੈ, ਹਰ ਸਿੱਖ ਦਾ ਇਹ ਫ਼ਰਜ਼ ਹੈ ਕਿ ਉਹ ਲੋੜੀਂਦਾ ਅਤੇ ਚੰਗਾ ਗਿਆਨ ਹਾਸਿਲ ਕਰੇ ਭਾਵੇਂ ਇਹ ਕਿਤੋਂ ਵੀ ਮਿਲਦਾ ਹੋਵੇ।"

(20) ਇਹੀ ਕਾਰਨ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਸੰਸਕ੍ਰਿਤ ਭਾਸ਼ਾ ਦਾ ਗਿਆਨ ਹਾਸਿਲ ਕਰਨ ਦਾ ਸੱਦਾ ਦਿੱਤਾ ਤਾਂ ਕਿ ਉਹ ਆਪਣੇ ਪੂਰਵਜਾਂ ਦੀ ਸਭਿਆਚਾਰਕ ਵਿਰਾਸਤ ਨੂੰ ਆਪਣੇ ਅੰਦਰ ਸਮੋ ਸਕਣ। ਇਸੇ ਕਰਕੇ ਉਨ੍ਹਾਂ ਸਿੱਖਾਂ ਨੂੰ ਅਰਬੀ ਅਤੇ ਫ਼ਾਰਸੀ ਭਾਸ਼ਾ ਸਿੱਖਣ ਲਈ ਕਿਹਾ ਤਾਂ ਕਿ ਬਦੇਸ਼ੀਆਂ ਦੇ

ਸਭਿਆਚਾਰਕ ਰੁਝਾਨਾਂ ਅਤੇ ਡਿਪਲੋਮੈਟਿਕ ਕਲਾ-ਕੌਸ਼ਲ ਨਾਲ ਸੰਪਰਕ ਬਣੇ ਜਿਸ ਨੇ ਉਨ੍ਹਾਂ ਦਿਨਾਂ ਵਿੱਚ ਭਾਰਤ ਉੱਤੇ ਚੰਗਾ ਅਸਰ ਪਾਇਆ ਸੀ।

(21) ਇਨ੍ਹਾਂ ਕਾਰਨਾਂ ਦੇ ਮੱਦੇ ਨਜ਼ਰ, ਮੈਂ ਸਿੱਖ ਨੌਜਵਾਨਾਂ ਨੂੰ ਸਾਵਧਾਨ ਕਰਨਾ ਚਾਹੁੰਦਾ ਹਾਂ ਕਿ ਉਹ ਇਹ ਸੋਚਣ-ਵਿਚਾਰਨ ਦੀ ਗ਼ਲਤੀ ਉੱਕਾ ਨਾ ਕਰਨ ਕਿ ਉਨ੍ਹਾਂ ਦਾ ਧਰਮ ਜਾਂ ਉਨ੍ਹਾਂ ਦੀ ਹੋਣੀ ਤੇ ਭਵਿੱਖ ਪੰਜਾਬੀ ਭਾਸ਼ਾ ਨਾਲ ਬੱਝਾ ਹੋਇਆ ਹੈ। ਇਸੇ ਕਰਕੇ ਮੈਂ ਤੁਹਾਨੂੰ ਭਾਰਤ ਦੇ ਸਭਿਆਚਾਰਕ ਤੇ ਪ੍ਰਸ਼ਾਸਕੀ ਖੇਤਰ ਵਿੱਚ ਅੰਗਰੇਜ਼ੀ ਨਾਲ ਜੁੜਨ ਲਈ ਕਹਿ ਰਿਹਾ ਹਾਂ। ਇਸ ਦਾ ਇੱਕ ਹੋਰ ਕਾਰਨ ਵੀ ਹੈ। ਸਿੱਖੀ ਕਿਸੇ ਵਿਸ਼ੇਸ਼ ਦੇਸ਼, ਉਮਰ ਵਰਗ ਜਾਂ ਖ਼ਾਸ ਲੋਕਾਂ ਦਾ ਧਰਮ ਨਹੀਂ ਹੈ। ਇਹ ਤਾਂ ਸਰਵ-ਵਿਆਪਕ ਧਰਮ ਹੈ। ਇਹ ਸਭ ਕੁਝ ਗੁਰੂ ਅਰਜਨ ਦੇਵ ਜੀ ਦੇ ਹੰਭਲੇ ਤੋਂ ਵੀ ਸਾਬਤ ਹੋ ਜਾਂਦਾ ਹੈ ਜਿਨ੍ਹਾਂ ਆਦਿ ਗ੍ਰੰਥ ਦਾ ਸੰਪਾਦਨ ਕੀਤਾ। ਇਹ ਗ੍ਰੰਥ ਵਿਸ਼ਵ ਦੀਆਂ ਸਾਰੀਆਂ ਭਾਸ਼ਾਵਾਂ ਵਿੱਚ ਅਨੁਵਾਦ ਹੋਣਾ ਚਾਹੀਦਾ ਹੈ ਤਾਂ ਕਿ ਸਮੁੱਚੀ ਮਨੁੱਖਤਾ ਇਸ ਵਿੱਚ ਦਰਜ ਵਿਚਾਰਾਂ ਤੋਂ ਲਾਭ ਉਠਾ ਸਕੇ। ਪਿਛਲੀਆਂ ਪੰਜ ਸਦੀਆਂ ਦੌਰਾਨ ਅਸੀਂ ਸਿੱਖੀ ਨੂੰ ਵਿਸ਼ਵ ਧਰਮ ਵਜੋਂ ਉਭਾਰਨ ਦੇ ਯੋਗ ਨਹੀਂ ਹੋ ਸਕੇ, ਪਰ ਹੁਣ ਸਮੁੱਚੇ ਵਿਸ਼ਵ ਵਿੱਚ ਤਬਦੀਲੀਆਂ ਹੋ ਰਹੀਆਂ ਹਨ ਜੋ ਲੋਕ-ਮਨਾਂ ਨੂੰ ਨਿਸਚਿਤ ਤੌਰ 'ਤੇ ਧਾਰਮਿਕ ਅੰਤਰ-ਦ੍ਰਿਸ਼ਟੀਆਂ, ਸ਼ਕਤੀ, ਆਸ ਅਤੇ ਸਕੂਨ ਵੱਲ ਲਿਜਾਣਗੀਆਂ। ਸਿੱਖੀ ਨੂੰ ਇਸ ਸੰਬੰਧੀ ਤਿਆਰੀ ਕੱਸਣੀ ਚਾਹੀਦੀ ਹੈ। ਜਦੋਂ ਸਮੇਂ ਦੀ ਲੋੜ ਅਤੇ ਕੌਮਾਂਤਰੀਕਰਨ ਦੇ ਮੱਦੇਨਜ਼ਰ ਬੁੱਧ ਧਰਮ ਦੀ ਮਹਾਂਯਾਨ ਸ਼ਾਖਾ ਆਰੰਭ ਕੀਤੀ ਗਈ ਸੀ ਤਾਂ ਬੁੱਧ ਧਰਮ ਦੀ ਪਵਿੱਤਰ ਭਾਸ਼ਾ ਪਾਲੀ ਨੂੰ ਛੱਡ ਕੇ ਸੰਸਕ੍ਰਿਤ ਅਪਣਾਅ ਲਈ ਗਈ ਸੀ। ਹੁਣ ਪੂਰਬ ਅਤੇ ਪੱਛਮ, ਖ਼ਾਸ ਕਰਕੇ ਮਲੇਸ਼ੀਆ ਤੇ ਇੰਗਲੈਂਡ ਵਿੱਚ, ਸਿੱਖ ਵੱਸੋਂ ਅਤੇ ਕਾਲੋਨੀਆਂ ਵਧ ਰਹੀਆਂ ਹਨ, ਇਹ ਕਾਲੋਨੀਆਂ ਸਿੱਖੀ ਨੂੰ ਵਿਸ਼ਵ ਪੱਧਰ 'ਤੇ ਪਹੁੰਚਾਉਣ ਲਈ ਕੇਂਦਰ ਬਣ ਸਕਦੀਆਂ ਹਨ। ਅਜਿਹੀ ਸੂਰਤ ਵਿੱਚ ਅੰਗਰੇਜ਼ੀ ਭਾਸ਼ਾ ਬੇਹੱਦ ਮਹੱਤਵਪੂਰਣ ਅਤੇ ਕਾਰਗਰ ਹਥਿਆਰ ਬਣ ਸਕਦੀ ਹੈ।

(22) ਅਖ਼ੀਰ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੱਥੋਂ ਤਕ ਭਾਰਤ ਜਾਂ ਵਿਦੇਸ਼ਾਂ ਵਿੱਚ ਸਿੱਖ ਵਿਦਿਅਕ ਸੰਸਥਾਵਾਂ ਦਾ ਸੰਬੰਧ ਹੈ, ਉੱਥੇ ਫ਼ਾਰਸੀ ਅਤੇ ਅਰਬੀ ਨੂੰ ਉਤਸ਼ਾਹਤ ਕੀਤਾ ਜਾਣਾ ਚਾਹੀਦਾ ਹੈ। ਇਸ ਤਰ੍ਹਾਂ ਸਿੱਖੀ ਦਾ ਸੰਪਰਕ ਇਸਲਾਮ ਨਾਲ ਤਾਂ ਰਹੇਗਾ ਹੀ, ਜਿਹਾ ਕਿ ਪਹਿਲਾਂ ਰਿਹਾ ਹੈ, ਸਗੋਂ ਸਾਮੀ ਅਤੇ ਮੁਸਲਿਮ ਏਸ਼ੀਆ ਦੇ ਨਵੇਂ ਸਭਿਆਚਾਰਕ ਵਿਵੇਕ ਨਾਲ ਵੀ ਰਾਬਤਾ ਬਣੇਗਾ।।

(23) ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣਾ ਭਾਸ਼ਣ ਖ਼ਤਮ ਕਰਦਾ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

•

# ਸਿੱਖਾਂ ਨਾਲ ਵਿਸਾਹਘਾਤ

ਭਾਸ਼ਣ, ਜਿਹੜਾ ਕਿ ਸਿਰਦਾਰ ਕਪੂਰ ਸਿੰਘ ਐਮ.ਪੀ. ਨੇ, 6 ਸਤੰਬਰ, 1966 ਨੂੰ ਪਾਰਲੀਮੈਂਟ ਦੀ ਲੋਕ ਸਭਾ ਵਿੱਚ ਦਿੱਤਾ, ਜਿਸ ਨਾਲ ਕਿ ਪੰਜਾਬ ਪੁਨਰਗਠਨ ਬਿੱਲ ਉੱਤੇ ਬਹਿਸ ਅਰੰਭ ਹੋਈ:

ਸ਼੍ਰੀਮਤੀ ਪ੍ਰਧਾਨ ਸਾਹਿਬ ਜੀਓ, ਮੈਂ ਇਸ ਬਿੱਲ ਨੂੰ ਬੜੇ ਗਹੁ ਨਾਲ ਵਾਚਿਆ ਹੈ ਅਤੇ ਗ੍ਰਹਿ ਮੰਤ੍ਰੀ ਨੰਦਾ ਜੀ ਨੇ ਜੋ ਭਾਸ਼ਣ ਹੁਣੇ ਹੁਣੇ ਦਿੱਤਾ ਹੈ, ਮੈਂ ਉਸ ਨੂੰ ਬੜੇ ਧਿਆਨ ਨਾਲ, ਇੱਕ ਮਨ ਹੋ ਕੇ ਸੁਣਿਆ ਅਤੇ ਸਮਝਿਆ ਹੈ। ਗ੍ਰਹਿ ਮੰਤ੍ਰੀ ਜਿਸ ਮਸਲੇ ਨੂੰ ਲੋਕ ਸਭਾ ਵਿੱਚ ਪੇਸ਼ ਕਰਨ, ਉਸ ਨੂੰ ਗਹੁ ਨਾਲ ਸੁਣਨਾ ਹੀ ਯੋਗ ਹੈ।

ਸ਼੍ਰੀਮਤੀ ਪ੍ਰਧਾਨ ਜੀਓ, ਮੇਰੇ ਲਈ ਹੋਰ ਕੋਈ ਰਾਹ ਨਹੀਂ ਰਹਿ ਗਿਆ ਹੈ ਕਿ ਮੈਂ ਇਸ ਸਾਰੇ ਦੇ ਸਾਰੇ ਬਿੱਲ ਦਾ ਵਿਰੋਧ ਕਰਾਂ। ਇਹ ਬਿੱਲ ਗੰਦਾ ਆਂਡਾ ਹੈ ਜਿਸ ਦੇ ਕੁਝ ਭਾਗ, ਭਾਵੇਂ ਵੇਖਣ ਨੂੰ ਠੀਕ ਹੀ ਲੱਗਣ, ਉਹ ਭੋਜਨ ਕਰਨ ਦੇ ਯੋਗ ਨਹੀਂ ਹੁੰਦੇ। ਕੋਈ ਐਵੇਂ ਇਸ ਦੇ ਟੁਕੜਿਆਂ ਨੂੰ ਦੰਦ ਪਿਆ ਮਾਰੇ, ਪਰ ਇਹ ਨਾ ਖਾਣ ਵਾਲੀ ਚੀਜ਼ ਹੈ ਤੇ ਨਾ ਪਚਣ ਵਾਲੀ। ਕੋਈ ਸੋਝੀਵਾਨ ਬੰਦਾ ਤਾਂ ਇਸ ਨੂੰ ਕਬੂਲ ਕਰ ਨਹੀਂ ਸਕਦਾ।

**ਸ਼੍ਰੀ ਮਹਾਂਵੀਰ ਤਿਆਗੀ**: ਇਹ ਤਾਂ ਆਪੋ-ਆਪਣੇ ਹਾਜ਼ਮੇ ਉੱਤੇ ਨਿਰਭਰ ਹੈ।

**ਸ. ਕਪੂਰ ਸਿੰਘ**: ਮੇਰੇ ਮਨ ਵਿੱਚ ਕੋਈ ਸ਼ੰਕਾ ਨਹੀਂ ਕਿ ਭਾਵੇਂ ਸਿੱਖਾਂ ਦਾ ਹਾਜ਼ਮਾ ਤੇ ਉਨ੍ਹਾਂ ਦੀ ਪਾਚਨ-ਸ਼ਕਤੀ ਕਿਤਨੀ ਵੀ ਪ੍ਰਬਲ ਕਿਉਂ ਨਾ ਹੋਵੇ, ਜਿਵੇਂ ਕਿ ਮੇਰੇ ਮਿੱਤ੍ਰ, ਤਿਆਗੀ ਜੀ ਨੇ ਸੰਕੇਤ ਕੀਤਾ ਹੈ, ਇਸ ਗੰਦੇ ਅੰਡੇ ਨੂੰ ਖਾਣ ਨਾਲ ਉਨ੍ਹਾਂ ਨੂੰ ਢਿੱਡ ਪੀੜ ਹੀ ਪਏਗੀ। ਮੈਂ ਆਪਣੇ ਵੋਟਰਾਂ ਦੇ ਨਾਂ ਉੱਤੇ, ਆਪਣੇ ਚੋਣ ਹਲਕੇ ਦੇ ਨਾਂ ਉੱਤੇ, ਸਮੂਹ ਸਿੱਖਾਂ ਦੇ ਨਾਂ ਉੱਤੇ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਨਾਂ ਉੱਤੇ, ਇਸ ਬਿੱਲ ਨੂੰ ਰੱਦ ਕਰਦਾ ਹਾਂ। ਤਿੰਨ ਕਾਰਨ ਇਸ ਨੂੰ ਨਾ-ਕਬੂਲਣ ਦੇ ਹਨ। ਇੱਕ ਤਾਂ ਇਹ ਪਾਪ ਭਰੀ ਮਨਸ਼ਾ ਦੀ ਉਪਜ ਹੈ। ਦੂਜੇ, ਇਸ ਨੂੰ ਜਮਾਉਣ ਵਾਲੀ ਦਾਈ ਕੁਚੱਜੀ ਹੈ। ਤੀਜੇ, ਇਹ ਦੇਸ਼ ਦੇ ਸਮੁੱਚੇ ਲਾਭਾਂ ਲਈ ਹਾਨੀਕਾਰਕ ਹੈ ਅਤੇ ਇਸ ਨਾਲ ਦੇਸ਼ ਉੱਤੇ ਰਾਜ ਕਰਨ ਵਾਲੀ ਜਾਤੀ ਉੱਤੋਂ ਲੋਕਾਂ ਦਾ ਵਿਸ਼ਵਾਸ ਉਠ ਜਾਏਗਾ ਤੇ ਇੰਜ ਮੁਲਕ ਕਮਜ਼ੋਰ ਹੋਵੇਗਾ।

**ਸ਼੍ਰੀ ਮਹਾਂਵੀਰ ਤਿਆਗੀ**: ਇਹ ਬੱਚਾ ਹਰਾਮੀ ਤਾਂ ਨਹੀਂ ਹੈ।

**ਸ. ਕਪੂਰ ਸਿੰਘ**: ਹਰਾਮੀ ਨਾ ਵੀ ਹੋਵੇ, ਪਰ ਇਸ ਦੀ ਪੈਦਾਇਸ਼ ਪਾਪ ਭਰੇ ਵਿਚਾਰਾਂ ਦੁਆਰਾ ਹੋਈ ਅਤੇ ਇਹ ਮੁੱਢੋਂ ਹੀ ਜਾਤ ਕੁਜਾਤ ਹੈ। ਮੈਂ ਇਸ ਨੂੰ ਪਾਪ ਦੀ

ਉਪਜ ਇਸ ਲਈ ਕਹਿੰਦਾ ਹਾਂ ਕਿ ਸਿੱਖਾਂ ਨਾਲ ਜੋ ਵਿਸਾਹਘਾਤ ਸੁਤੰਤਰ ਭਾਰਤ ਵਿੱਚ ਕੀਤਾ ਗਿਆ ਹੈ, ਇਹ ਇਸ ਦੀ ਆਖ਼ਰੀ ਕੜੀ ਹੈ। ਹਿੰਦੁਸਤਾਨ ਦੀ ਬਹੁਗਿਣਤੀ ਦੇ ਲੀਡਰਾਂ ਵੱਲੋਂ ਸਿੱਖਾਂ ਨੂੰ ਜੋ ਵਿਸ਼ਵਾਸ ਦਿਵਾਏ ਗਏ ਸਨ, ਅਤੇ ਕਾਂਗਰਸ ਜਿਹੜੇ ਲਾਰੇ ਸਿੱਖਾਂ ਨਾਲ ਪਿਛਲੇ 30-34 ਸਾਲ ਤੋਂ ਲਾਉਂਦੀ ਰਹੀ, ਉਨ੍ਹਾਂ ਦਾ ਹੁਣ ਪਾਜ ਖੁੱਲ੍ਹ ਗਿਆ ਹੈ।

ਇਹ ਗੱਲ ਇਸ ਲੋਕ ਸਭਾ ਲਈ, ਜਨਤਾ ਲਈ, ਸਾਰੇ ਹਿੰਦੁਸਤਾਨ ਦੇ ਵਾਸੀਆਂ ਲਈ ਅਤੇ ਸਾਰੀ ਦੁਨੀਆਂ ਦੇ ਸੱਜਣ ਪੁਰਸ਼ਾਂ ਲਈ ਸੁਣਨੀ ਤੇ ਸਮਝਣੀ ਗੁਣਕਾਰੀ ਹੋਵੇਗੀ ਜਿਹੜੀ ਕਥਾ ਕਿ ਸਿੱਖਾਂ ਨਾਲ ਕੀਤੇ ਗਏ ਵਿਸਾਹਘਾਤ ਦੀ ਮੈਂ ਅੱਜ ਸੁਣਾਨ ਲੱਗਾ ਹਾਂ। ਇਹ ਵਿਸਾਹਘਾਤ ਕਾਂਗਰਸੀ ਹਿੰਦੂ ਲੀਡਰਾਂ ਨੇ, ਜਾਣ ਬੁਝ ਕੇ ਅਤੇ ਅਕ੍ਰਿਤਘਣਤਾ ਦੁਆਰਾ ਉਸ ਸਿੱਖ ਕੌਮ ਨਾਲ ਕੀਤਾ ਹੈ, ਜਿਸ ਸਿੱਖ ਕੌਮ ਨੇ ਹਿੰਦੂ ਧਰਮ ਤੇ ਹਿੰਦੂ ਜਾਤੀ ਦੀ ਰਖਸ਼ਾ ਲਈ ਬੇਪਨਾਹ ਤੇ ਬੇਮਿਸਾਲ ਕੁਰਬਾਨੀਆਂ ਕੀਤੀਆਂ ਹਨ। ਇਹ ਵਿਸਾਹ-ਘਾਤ ਉਨ੍ਹਾਂ ਸਿੱਖਾਂ ਨਾਲ ਕੀਤਾ ਗਿਆ ਹੈ ਜਿਹੜੇ ਕਿ ਧਰਮ ਦੇ ਰਖਸ਼ਕ ਤੇ ਦੇਸ਼ ਦੇ ਵੈਰੀਆਂ ਦੇ ਸ਼ੱਤਰੂ ਹਨ। ਇਹ ਧੋਖਾ ਉਨ੍ਹਾਂ ਸਿੱਖਾਂ ਨਾਲ ਹੋਇਆ ਹੈ, ਜਿਨ੍ਹਾਂ ਦਾ ਹੌਸਲਾ, ਕੁਰਬਾਨੀ ਅਤੇ ਦੇਸ਼-ਭਗਤੀ ਸੰਸਾਰ-ਪ੍ਰਸਿੱਧ ਹੈ।

ਉਸ ਸਿੱਖ ਜਾਤੀ ਨਾਲ ਹੋਏ ਵਿਸ਼ਵਾਸ-ਘਾਤ ਦੀ ਕਹਾਣੀ, ਮੈਂ ਅੱਜ ਬਿਆਨ ਕਰਨ ਦੀ ਆਗਿਆ ਚਾਹੁੰਦਾ ਹਾਂ, ਜਿਨ੍ਹਾਂ ਨਾਲ ਕਿ ਵਿਸ਼ਵਾਸ-ਘਾਤ ਬਿਗਾਨਿਆਂ ਨੇ ਨਹੀਂ, ਸਗੋਂ ਆਪਣਿਆਂ ਨੇ ਕੀਤਾ ਹੈ। ਇਹ ਉਹ ਸਿੱਖ ਹਨ ਜਿਹੜੇ ਸਵੇਰੇ ਸ਼ਾਮ ਅਰਦਾਸ ਵਿੱਚ ਕਹਿੰਦੇ ਹਨ; "ਸਿੱਖਾਂ ਨੂੰ ਵਿਸਾਹ ਦਾਨ, ਭਰੋਸਾ ਦਾਨ।" ਜੋ ਵਿਸ਼ਵਾਸ ਕਰਦੇ ਹਨ, ਉਹ ਵਿਸ਼ਵਾਸ-ਘਾਤ ਦੀ ਉਮੀਦ ਦੂਜਿਆਂ ਕੋਲੋਂ ਨਹੀਂ ਰੱਖਦੇ। ਅਸਾਡੇ ਬਜ਼ੁਰਗ ਰਿਸ਼ੀ, ਜੋ ਕਿ ਹਿੰਦੂਆਂ ਤੇ ਸਿੱਖਾਂ ਦੋਵਾਂ ਦੇ ਪੂਜਯ ਹਨ, ਵਿਸ਼ਵਾਸ-ਘਾਤ ਨਾਲੋਂ ਵੱਡਾ ਮਹਾਨ ਪਾਪ ਹੋਰ ਕੋਈ ਨਹੀਂ ਗਿਣਦੇ ਸਨ। ਮਹਾਂਭਾਰਤ (ਆਦਿਪਰਣਮ, 74.25) ਵਿੱਚ ਲਿਖਿਆ ਹੈ:

**ਯੋ ਅਨਯਥਾ ਸੰਤਾਤਮਾਨਾਮ ਅਨਯਥਾ ਪ੍ਰਤਿਪਦਯਤੇ,**
**ਕਿੰਤੇਣ ਨ ਕ੍ਰਤਮ ਪਾਪਮ ਚੌਰੈਣਾਤਮਾ ਪਹਾਰਿਣਾ॥**

ਅਰਥਾਤ, ਜਿਸ ਦੇ ਮਨ ਵਿੱਚ ਹੋਰ ਹੈ, ਪਰ ਬਚਨਾਂ ਦਵਾਰਾ ਹੋਰ ਪ੍ਰਗਟ ਕਰਦਾ ਹੈ, ਉਸ ਕੋਲੋਂ ਕੋਈ ਪਾਪ ਵੀ ਅਸੰਭਵ ਨਹੀਂ ਹੈ। ਕਿਉਂ ਜੁ ਆਪਣੀ ਆਤਮਾ ਦਾ ਚੋਰ ਅਤੇ ਡਾਕੂ ਉਹ ਸਪੱਸ਼ਟ ਹੈ ਹੀ।

ਮੈਂ ਇਸ ਸਦਨ ਦੇ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਆਪਣਾ ਧਿਆਨ 1929 ਦੀ ਸਰਦ ਰਿਤੂ ਵੱਲ ਲੈ ਜਾਣ ਜਦੋਂ ਕਿ ਲਾਹੌਰ ਵਿੱਚ ਰਾਵੀ ਦੇ ਕੰਢਿਆਂ ਉੱਤੇ ਸਰਬ ਹਿੰਦ ਕਾਂਗਰਸ ਕਮੇਟੀ ਦਾ ਸਮਾਗਮ ਹੋਇਆ ਸੀ ਅਤੇ ਜਦੋਂ ਹਿੰਦੁਸਤਾਨ ਲਈ ਪੂਰਨ ਆਜ਼ਾਦੀ ਦਾ ਮਤਾ ਪਾਸ ਕੀਤਾ ਗਿਆ ਸੀ। ਮਾਘ ਦੀ ਉਸ ਠੰਡੀ ਰਾਤ ਮੈਂ ਇੱਕ ਵਿਦਿਆਰਥੀ ਵਾਲੰਟੀਅਰ ਦੇ ਰੂਪ ਵਿੱਚ ਉੱਥੇ ਮੌਜੂਦ ਸਾਂ। ਉਸ

ਤੋਂ ਪਹਿਲੇ ਦਿਨ ਸਿੱਖਾਂ ਨੇ ਆਪਣੇ ਲੀਡਰ, ਬਾਬਾ ਖੜਕ ਸਿੰਘ ਦੀ ਸਰਕਰਦਗੀ ਵਿੱਚ ਪੰਜ ਲੱਖ ਨਰ ਨਾਰੀ ਦਾ ਸ਼ਾਨਦਾਰ ਜਲੂਸ ਕੱਢਿਆ ਸੀ, ਜਿਸ ਬਾਬਤ ਕਿ ਲੰਡਨ ਦੇ 'ਟਾਈਮਜ਼' ਅਖ਼ਬਾਰ ਨੇ ਲਿਖਿਆ ਕਿ:

> "ਇਸ ਜਲੂਸ ਦੀ ਸ਼ਾਨ ਦੇ ਸਾਹਮਣੇ ਕਾਂਗਰਸ ਦੀ ਜਲਸੀ ਤੇ ਜਲੂਸੀ ਫਿੱਕੀ ਪੈ ਗਈ ਅਤੇ ਕਾਂਗਰਸੀਆਂ ਨੇ ਆਪਣਾ ਸਿਰ ਸ਼ਰਮ ਨਾਲ ਝੁਕਾ ਲਿਆ।"

ਉਸ ਤੋਂ ਦੂਜੇ ਦਿਨ, ਮਹਾਤਮਾ ਗਾਂਧੀ, ਪੰਡਿਤ ਮੋਤੀ ਲਾਲ ਨਹਿਰੂ ਤੇ ਪੰਡਿਤ ਜਵਾਹਰ ਲਾਲ , ਬਾਬਾ ਖੜਕ ਸਿੰਘ ਜੀ ਦੇ ਨਿਵਾਸ ਅਸਥਾਨ ਚਬੁਰਜੀ ਵਿਖੇ ਪਹੁੰਚੇ ਤੇ ਇਹ ਵਿਸ਼ਵਾਸ ਦਿਵਾਇਆ ਕਿ ਜਿਸ ਵੇਲੇ ਹਿੰਦੁਸਤਾਨ ਆਜ਼ਾਦ ਹੋ ਜਾਏਗਾ ਤਾਂ ਕੋਈ ਵਿਧਾਨ ਅਜਿਹਾ ਨਹੀਂ ਬਣਾਇਆ ਜਾਏਗਾ ਜਿਹੜਾ ਕਿ ਸਿੱਖਾਂ ਨੂੰ ਮਨਜ਼ੂਰ ਤੇ ਕਬੂਲ ਨਾ ਹੋਵੇ, ਇਸੇ ਮਤਲਬ ਦਾ ਮਤਾ ਵੀ ਕਾਂਗਰਸ ਨੇ ਪਾਸ ਕਰ ਦਿੱਤਾ।

ਉਸ ਤੋਂ ਪਿੱਛੋਂ ਸੰਨ 1947 ਤਕ ਇਸ ਮਤੇ ਦੀ ਪ੍ਰੋੜ੍ਹਤਾ ਕਈ ਵਾਰ ਕਾਂਗਰਸ ਨੇ ਕੀਤੀ ਅਤੇ ਸੰਨ 1950 ਤਕ ਇਸ ਮਤੇ ਨੂੰ ਕਾਂਗਰਸ ਨੇ ਅਮੰਨਾ ਨਹੀਂ ਕੀਤਾ। 1950 ਵਿੱਚ ਜਦੋਂ ਸੁਤੰਤਰ ਭਾਰਤ ਦਾ ਵਿਧਾਨ ਬਣਾਇਆ ਗਿਆ ਤਾਂ ਇਸ ਮਤੇ ਉੱਤੇ ਅਮਲ ਕਰਨ ਤੋਂ ਸਿੱਧਾ ਤੇ ਸਾਫ਼ ਇਨਕਾਰ ਕਰ ਦਿੱਤਾ।

ਸਿੱਖ ਜਿਹੜੇ ਕਿ ਵਿਸਾਹ ਪਾਲਣ ਵਾਲੇ ਅਤੇ ਵਿਸ਼ਵਾਸ ਕਰਨ ਵਾਲੇ ਹਨ, ਉਨ੍ਹਾਂ ਨੇ ਪੂਰੇ 20 ਸਾਲ ਕਾਂਗਰਸ ਦੇ ਵਿਸ਼ਵਾਸ ਉੱਤੇ ਪੂਰਾ ਭਰੋਸਾ ਰੱਖਿਆ ਅਤੇ ਜਦੋਂ ਕਦੇ ਵੀ ਉਨ੍ਹਾਂ ਨੂੰ ਅੰਗਰੇਜ਼ਾਂ ਵੱਲੋਂ, ਜਾਂ ਮੁਸਲਮਾਨਾਂ ਵੱਲੋਂ ਰਾਜਸੀ ਅਧਿਕਾਰਾਂ ਬਾਰੇ ਕੋਈ ਪੇਸ਼ਕਸ਼ ਵੀ ਹੋਈ, ਤਾਂ ਉਨ੍ਹਾਂ ਨੇ ਤੁਰਤ ਨਾ-ਮਨਜ਼ੂਰ ਕਰ ਦਿੱਤੀ। ਇਸ ਸਮੇਂ ਵਿੱਚ ਮੁਸਲਮਾਨਾਂ ਵੱਲੋਂ ਤੇ ਅੰਗਰੇਜ਼ਾਂ ਵੱਲੋਂ, ਇੱਕ ਤੋਂ ਵੱਧ ਵਾਰ ਸਿੱਖਾਂ ਨੂੰ ਸੁਤੰਤਰ ਰਾਜ, ਆਪਣਾ ਆਜ਼ਾਦ ਦੇਸ਼, ਦੇਣ ਤਕ ਦੇ ਜਤਨ ਹੋਏ, ਜਿਹੜਾ ਦੇਸ਼ ਕਿ ਦਰਿਆ ਘੱਘਰ ਤੋਂ ਲੈ ਕੇ ਚਨਾਬ ਦੇ ਕੰਢਿਆਂ ਤਕ ਮਿਥਿਆ ਗਿਆ ਸੀ, ਪਰ ਸਿੱਖਾਂ ਨੇ ਇਸ ਨੂੰ ਕਬੂਲਣੋਂ ਨਾਂਹ ਕਰ ਦਿੱਤੀ।

ਹੁਣ ਮੈਂ ਸੰਨ 1932 ਵੱਲ ਆਉਂਦਾ ਹਾਂ ਜਦੋਂ ਕਿ ਲੰਡਨ ਵਿੱਚ ਦੂਜੀ ਗੋਲਮੇਜ਼ ਕਾਨਫ਼ਰੰਸ ਹੋ ਰਹੀ ਸੀ ਅਤੇ ਸਿਆਲਕੋਟ ਵਾਲੇ ਸਰਦਾਰ ਬਹਾਦਰ ਸ਼ਿਵਦੇਵ ਸਿੰਘ ਜਿਸ ਵੇਲੇ ਕਿ ਕੌਂਸਲ ਆਫ਼ ਇੰਡੀਆ ਦੇ ਮੈਂਬਰ ਸਨ। ਉਸ ਸਮੇਂ ਬਰਤਾਨਵੀ ਸਰਕਾਰ ਦੇ ਲੀਡਰਾਂ ਨੇ ਸਰਦਾਰ ਬਹਾਦਰ ਸ਼ਿਵਦੇਵ ਸਿੰਘ ਦੁਆਰਾ, ਸਿੱਖਾਂ ਨੂੰ ਇਹ ਪੇਸ਼ਕਸ਼ ਕੀਤੀ ਕਿ ਜੇ ਉਹ ਕਾਂਗਰਸ ਨਾਲੋਂ ਆਪਣਾ ਸੰਬੰਧ ਪੱਕੇ ਤੌਰ 'ਤੇ ਤੋੜ ਲੈਣ ਤਾਂ ਅੰਗਰੇਜ਼, ਸਿੱਖਾਂ ਨੂੰ ਪੰਜਾਬ ਅਤੇ ਹਿੰਦੁਸਤਾਨ ਵਿੱਚ ਇਤਨੀ ਮਾਕੂਲ ਸ਼ਕਤੀ ਦੇ ਦੇਣਗੇ ਜਿਸ ਦੁਆਰਾ ਕਿ ਜਦੋਂ ਉਹ ਹਿੰਦੁਸਤਾਨ ਨੂੰ ਆਜ਼ਾਦ ਕਰਨ, ਸਿੱਖ ਹਿੰਦੁਸਤਾਨ ਦੇ ਤੀਜੇ ਭਾਈਵਾਲ ਬਣ ਸਕਣ।

ਇਹ ਮਾਸਟਰ ਤਾਰਾ ਸਿੰਘ, ਜਿਸ ਦੇ ਔਗੁਣਾਂ ਨੂੰ ਦਿਨ ਰਾਤ ਗਿਣਿਆ ਜਾਂਦਾ ਹੈ, ਇਹ ਮਾਸਟਰ ਤਾਰਾ ਸਿੰਘ ਜਿਹੜਾ ਹੱਦ ਤੋਂ ਵੱਧ ਸਰਲ ਸੁਭਾਅ ਹੈ, ਉਸਨੇ ਇਹ ਭਾਰੀ ਪੇਸ਼ਕਸ਼ ਫ਼ੌਰਨ ਨਾ-ਮਨਜ਼ੂਰ ਕਰ ਦਿੱਤੀ।

ਸ਼੍ਰੀਮਤੀ ਪ੍ਰਧਾਨ ਸਾਹਿਬਾ, ਮੈਂ ਉਸ ਵੇਲੇ ਕੈਂਬਰਿਜ ਦੀ ਯੂਨੀਵਰਸਿਟੀ ਵਿੱਚ ਵਿਦਿਆਰਥੀ ਸਾਂ ਅਤੇ ਇਹ ਸਾਰੀਆਂ ਗੱਲਾਂ ਮੇਰੇ ਸਾਹਮਣੇ ਤੇ ਹੱਥੀਂ ਹੋਈਆਂ।

ਹੁਣ ਤੀਜੀ ਸਾਖੀ ਸੁਣੋ। ਸੰਨ 1946 ਦੇ ਜੁਲਾਈ ਦੇ ਮਹੀਨੇ ਆਲ ਇੰਡੀਆ ਕਾਂਗਰਸ ਕਮੇਟੀ ਦਾ ਜਲਸਾ ਕਲੱਕਤੇ ਹੋਇਆ, ਜਿਸ ਵਿੱਚ ਸਿੱਖਾਂ ਨਾਲ ਕੀਤੇ ਗਏ ਰਾਜਸੀ ਪ੍ਰਣ ਦੁਹਰਾਏ ਗਏ। 6 ਜੁਲਾਈ, 1946 ਨੂੰ ਕਾਂਗਰਸ ਦੇ ਪ੍ਰਧਾਨ ਪੰਡਿਤ ਜਵਾਹਰ ਲਾਲ ਨਹਿਰੂ ਨੇ ਇੱਕ ਪ੍ਰੈਸ ਕਾਨਫ਼ਰੰਸ ਕਲੱਕਤੇ ਵਿੱਚ ਕੀਤੀ ਜਿਸ ਵਿੱਚ ਫੱਫੇ ਕੁੱਟਣੀਆਂ ਵਾਲੇ ਇਹ ਸ਼ਬਦ ਕਹੇ ਗਏ:

> "ਪੰਜਾਬ ਦੇ ਬਹਾਦਰ ਸਿੱਖ ਵਿਸ਼ੇਸ਼ ਸਲੂਕ ਦੇ ਅਧਿਕਾਰੀ ਹਨ। ਮੈਨੂੰ ਇਸ ਵਿੱਚ ਕੋਈ ਆਪੱਤੀ ਨਹੀਂ ਦਿਸਦੀ ਕਿ ਹਿੰਦੁਸਤਾਨ ਦੇ ਉੱਤਰ ਵਿੱਚ ਇੱਕ ਅਜਿਹਾ ਇਲਾਕਾ ਵੱਖਰਾ ਕਰ ਦਿੱਤਾ ਜਾਵੇ ਜਿੱਥੇ ਕਿ ਸੁਤੰਤਰਤਾ ਦਾ ਨਿੱਘ ਸਿੱਖਾਂ ਦੇ ਲਹੂ ਨੂੰ ਵੀ ਗਰਮਾਵੇ।"

ਇਨ੍ਹਾਂ ਸ਼ਬਦਾਂ ਨਾਲ ਸਿੱਖਾਂ ਨੂੰ ਆਜ਼ਾਦ ਭਾਰਤ ਵਿੱਚ ਇੱਕ ਸੁਤੰਤਰ ਦੇਸ਼ ਦਾ ਬਚਨ ਕੀਤਾ ਗਿਆ।

ਚੌਥੀ ਸਾਖੀ ਇਉਂ ਹੈ ਕਿ ਸੰਨ 1946 ਦੀਆਂ ਸਰਦੀਆਂ ਨੂੰ ਜਦੋਂ ਕੈਬਨਿਟ ਮਿਸ਼ਨ ਦਿੱਲੀ ਆਇਆ ਤਾਂ ਉਨ੍ਹਾਂ ਨੇ ਸਰਦਾਰ ਬਲਦੇਵ ਸਿੰਘ ਨੂੰ ਬਰਤਾਨਵੀ ਸਰਕਾਰ ਵੱਲੋਂ ਇਹ ਸੁਨੇਹਾ ਦਿੱਤਾ ਕਿ ਜੇ ਸਿੱਖ ਕਾਂਗਰਸ ਨਾਲੋਂ ਕਿਵੇਂ ਵੱਖ ਹੋਣ ਦਾ ਨਹੀਂ ਲੋਚਦੇ ਅਤੇ ਹਿੰਦੂਆਂ ਦੇ ਨਾਲ ਰਲ ਕੇ ਹੀ ਰਹਿਣਾ ਚਾਹੁੰਦੇ ਹਨ ਤਾਂ ਉਨ੍ਹਾਂ ਸ਼ੁਭ ਇੱਛਾ ਦੇ ਪ੍ਰਗਟਾਵੇ ਲਈ ਜੋ ਕਿ ਅੰਗਰੇਜ਼ ਜਾਤੀ ਦੇ ਹਿਰਦੇ ਵਿੱਚ ਸਿੱਖਾਂ ਲਈ ਹੈ, ਬਰਤਾਨਵੀ ਸਰਕਾਰ ਅਜਿਹਾ ਵਿਧਾਨ ਨਿਸਚਤ ਕਰਨ ਲਈ ਤਿਆਰ ਹੈ ਜਿਸ ਵਿੱਚ ਕਿ ਉਹ, ਜਿੱਥੇ ਤਕ ਸਿੱਖ ਹੋਮਲੈਂਡ, ਅਥਵਾ ਸਿੱਖਸਤਾਨ ਦਾ ਸੰਬੰਧ ਹੈ, ਅਰਥਾਤ ਘੱਗਰ ਤੇ ਚਨਾਬ ਵਿਚਲਾ ਇਲਾਕਾ, ਉੱਥੇ ਹਿੰਦੁਸਤਾਨ ਦੀ ਤਕਸੀਮ ਹੋਣ ਪਿੱਛੋਂ, ਨਾ ਭਾਰਤ ਤੇ ਨਾ ਪਾਕਿਸਤਾਨ ਕੋਈ ਅਜਿਹਾ ਕਾਨੂੰਨ ਲਾਗੂ ਕਰ ਸਕੇ ਜਿਹੜਾ ਕਿ ਸਿੱਖਾਂ ਨੂੰ ਕਬੂਲ ਨਾ ਹੋਵੇ। ਸ. ਬਲਦੇਵ ਸਿੰਘ ਨੇ ਝਟ ਪਟ ਇਹ ਸਾਰੀ ਗੱਲਬਾਤ ਨਹਿਰੂ ਜੀ ਨੂੰ ਆ ਦੱਸੀ ਤੇ ਉਨ੍ਹਾਂ ਦੀ ਸਲਾਹ ਨਾਲ, ਬਰਤਾਨਵੀ ਸਰਕਾਰ ਦੀ ਇਹ ਪੇਸ਼ਕਸ਼ ਰੱਦ ਕਰ ਦਿੱਤੀ। ਜੇ ਸਿੱਖ ਉਸ ਵੇਲੇ ਇਹ ਪੇਸ਼ਕਸ਼ ਮੰਨ ਲੈਂਦੇ ਤਾਂ ਇਹ ਕਾਂਗਰਸ ਦੇ, ਪੰਡਿਤ ਜਵਾਹਰ ਲਾਲ ਨਹਿਰੂ ਦੁਆਰਾ ਸੰਨ 1946 ਦੀ ਕਲੱਕਤੇ ਵਿੱਚ ਕੀਤੀ ਪੇਸ਼ਕਸ਼ ਨਾਲੋਂ ਵੀ ਕਿਤੇ ਵਧੇਰੇ ਵੱਡੀ ਪੇਸ਼ਕਸ਼ ਸੀ ਅਤੇ ਇਸ ਦੁਆਰਾ ਸਿੱਖ ਪਾਕਿਸਤਾਨ ਅਤੇ ਭਾਰਤ ਦੋਵਾਂ ਦੇਸਾਂ ਵਿੱਚ ਸ਼ਕਤੀਸ਼ਾਲੀ ਤੇ ਪ੍ਰਭਾਵਸ਼ਾਲੀ ਅਸਥਾਨ ਪ੍ਰਾਪਤ ਕਰ ਸਕਦੇ ਸਨ।

ਪੰਜਵੀਂ ਗੱਲ ਇਉਂ ਹੈ ਕਿ ਸੰਨ 1947 ਅਪ੍ਰੈਲ ਦੇ ਮਹੀਨੇ ਵਿੱਚ ਮਿਸਟਰ ਜਿਨਾਹ ਨੇ ਬਰਤਾਨਵੀ ਸਰਕਾਰ ਦੇ ਕੁਝ ਉੱਘੇ ਲੀਡਰਾਂ ਨਾਲ ਸਲਾਹ ਕਰ ਕੇ ਸਿੱਖਾਂ ਨੂੰ ਇੱਕ ਪੇਸ਼ਕਸ਼ ਕੀਤੀ। ਪਹਿਲਾਂ ਤਾਂ ਇਹ ਗੱਲ ਮਾਸਟਰ ਤਾਰਾ ਸਿੰਘ ਜੀ ਨਾਲ ਕੀਤੀ ਤੇ ਪਿੱਛੋਂ ਮਹਾਰਾਜਾ ਪਟਿਆਲਾ ਨਾਲ। ਪੇਸ਼ਕਸ਼ ਇਹ ਸੀ ਕਿ ਪਟਿਆਲੇ ਦੀ ਰਿਆਸਤ ਨੂੰ ਇੱਕ ਸੁਤੰਤਰ ਦੇਸ਼ ਸਥਾਪਿਤ ਕਰ ਕੇ, ਪਾਣੀਪਤ ਤੋਂ ਲੈ ਕੇ ਰਾਵੀ

ਦਰਿਆ ਦੇ ਕੰਢਿਆਂ ਤਕ ਦੇ ਇਲਾਕੇ ਵਿੱਚ ਮਿਲਾ ਦਿੱਤਾ ਜਾਵੇ। ਇਹੋ ਦੇਸ਼ ਸਿੱਖਸਤਾਨ ਬਣ ਜਾਵੇ ਅਤੇ ਫੇਰ ਇਹ ਸਿੱਖਸਤਾਨ, ਪਾਕਿਸਤਾਨ ਨਾਲ ਸੰਧੀ ਕਰ ਕੇ ਆਪਣੀ ਰੱਖਿਆ ਆਦਿ ਦੇ ਸਾਂਝੇ ਪ੍ਰਬੰਧ ਕਰ ਲਵੇ। ਮਾਸਟਰ ਤਾਰਾ ਸਿੰਘ ਨੇ ਤਾਂ ਇਹ ਪੇਸ਼ਕਸ਼ ਬਿਨਾਂ ਕਿਸੇ ਨਾਲ ਸਲਾਹ ਕੀਤੇ ਦੇ ਹੀ ਠੁਕਰਾ ਦਿੱਤੀ, ਪਰ ਮਹਾਰਾਜਾ ਪਟਿਆਲਾ ਨੇ ਸਰਦਾਰ ਪਟੇਲ ਤੇ ਸ਼੍ਰੀ ਜਵਾਹਰ ਲਾਲ ਨਹਿਰੂ ਨਾਲ ਸਲਾਹ ਕਰ ਕੇ ਇਸ ਨੂੰ ਰੱਦ ਕਰ ਦਿੱਤਾ।

ਛੇਵੀਂ ਕੜੀ ਇਸ ਕਥਾ ਦੀ ਇਉਂ ਹੈ: 9 ਦਸੰਬਰ ਸੰਨ 1946 ਨੂੰ ਜਦੋਂ ਕਿ ਹਿੰਦੁਸਤਾਨ ਦੀ ਕੰਸਟੀਚਿਊਐਂਟ ਅਸੈਂਬਲੀ ਦੀ ਪਹਿਲੀ ਬੈਠਕ ਦਿੱਲੀ ਵਿੱਚ ਹੋਈ ਤਾਂ ਉਸ ਸਮੇਂ, ਬਾਬੂ ਰਜਿੰਦਰ ਪ੍ਰਸ਼ਾਦਿ ਦੀ ਪ੍ਰਧਾਨਗੀ ਹੇਠਾਂ, ਪੰਡਿਤ ਜਵਾਹਰ ਲਾਲ ਨਹਿਰੂ ਨੇ ਪਹਿਲਾ ਤੇ ਬੁਨਿਆਦੀ ਮਤਾ ਪੇਸ਼ ਕੀਤਾ ਜਿਸ ਵਿੱਚ ਇਹ ਸ਼ਬਦ ਅੰਕਿਤ ਹਨ:

> "ਘੱਟ-ਗਿਣਤੀਆਂ ਦੇ ਰਾਜਸੀ ਅਧਿਕਾਰਾਂ ਦੀ ਰੱਖਿਆ ਲਈ ਪੂਰਨ ਪ੍ਰਬੰਧ ਕੀਤੇ ਜਾਣਗੇ। ਇਹ ਸਾਡਾ ਐਲਾਨ ਹੈ, ਤੇ ਇਹ ਸਾਡਾ ਪ੍ਰਣ ਹੈ ਤੇ ਇਹ ਅਸਾਡਾ ਬਚਨ ਹੈ ਜੋ ਅਸੀਂ ਸਾਰੇ ਸੰਸਾਰ ਦੇ ਰੂ-ਬ-ਰੂ ਹਿੰਦੁਸਤਾਨ ਦੇ ਕਰੋੜਾਂ ਸ਼ਹਿਰੀਆਂ ਨੂੰ ਦਿੰਦੇ ਹਾਂ। ਇਸ ਲਈ ਇਹ ਇੱਕ ਪਵਿੱਤ੍ਰ ਸੁਗੰਧ* ਹੈ ਜਿਸ ਨੂੰ ਪਾਲਣ ਕਰਨਾ ਸਾਡਾ ਪਰਮ ਧਰਮ ਹੈ।"

ਜੋ ਲੋਕ ਰੱਬ ਦੇ ਭਉ ਤੇ ਗੁਰੂ ਦੇ ਡਰ ਤੋਂ ਆਜ਼ਾਦ ਹੋ ਕੇ ਝੂਠੀਆਂ ਸਹੁੰਆਂ ਸੁਗੰਧਾਂ ਰਾਜਸੀ ਪੱਧਰ ਉੱਤੇ ਚੁੱਕਦੇ ਹਨ, ਉਨ੍ਹਾਂ ਦੀ ਅੰਤਿਮ ਗਤੀ ਦੇ ਬਾਬਤ ਮੈਂ ਕੀ ਆਖਾਂ? ਜਿਨ੍ਹਾਂ ਦੇ ਮਨ ਵਿੱਚੋਂ ਸ਼ਰਮ ਉੱਡ ਚੁੱਕੀ ਹੈ, ਜਿਨ੍ਹਾਂ ਦੀ ਆਤਮਾ ਵਿੱਚ ਧਰਮ ਦਾ ਅਭਾਵ ਹੋ ਗਿਆ ਹੈ, ਜਿਨ੍ਹਾਂ ਨੂੰ ਕੋਈ ਉਨ੍ਹਾਂ ਦੇ ਪਾਪ ਕਰਮਾਂ ਦਾ ਦੰਡ ਦੇਣ ਵਾਲਾ ਦਿਖਾਈ ਨਹੀਂ ਦਿੰਦਾ, ਉੱਥੇ ਜਿਨ੍ਹਾਂ ਨਾਲ ਵਿਸ਼ਵਾਸ-ਘਾਤ ਹੋਇਆ ਹੈ, ਉਹ ਸਿਵਾਏ ਅਕਾਲ ਪੁਰਖ ਦੇ ਦਰਬਾਰ ਵਿੱਚ ਅਰਦਾਸ ਦੇ ਹੋਰ ਕਰ ਵੀ ਕੀ ਸਕਦੇ ਹਨ? ਸਿੱਖ, ਇਸ ਸਮੇਂ, ਗੁਰੂ ਅਕਾਲ ਪੁਰਖ ਕੋਲ ਆਪਣੇ ਕਸ਼ਟਾਂ ਦੀ ਨਵਿਰਤੀ ਲਈ ਅਰਦਾਸ ਕਰ ਰਹੇ ਹਨ। ਪਰ ਜਿਨ੍ਹਾਂ ਲੋਕਾਂ ਦੇ ਹੱਥ ਰਾਜ ਦੀ ਸ਼ਕਤੀ ਆ ਜਾਂਦੀ ਹੈ, ਉਹ ਆਪਣੀ ਤਵਾਰੀਖ਼ ਵੀ ਆਪ ਹੀ ਘੜ ਲੈਂਦੇ ਹਨ। ਇਸ ਲਈ ਮੈਂ ਸਿੱਖਾਂ ਨਾਲ ਵਿਸ਼ਵਾਸ-ਘਾਤ ਦੀ ਇਸ ਦੁਖਦਾਈ ਕਥਾ ਦਾ ਵਰਣਨ ਕਰ ਰਿਹਾ ਹਾਂ ਤਾਂ ਜੁ ਆਉਣ ਵਾਲੀਆਂ ਨਸਲਾਂ ਸਚਾਈ ਤੋਂ ਜਾਣੂ ਹੋ ਜਾਣ।

ਹੁਣ ਮੈਂ ਸੱਤਵੀਂ ਸਾਖੀ ਵੱਲ ਆਉਂਦਾ ਹਾਂ। 12 ਮਈ, 1947 ਨੂੰ ਹਿੰਦੁਸਤਾਨ ਦੇ ਗਵਰਨਰ ਜਰਨਲ ਲਾਰਡ ਮਾਉਂਟਬੈਟਨ, ਪੰਡਿਤ ਜਵਾਹਰ ਲਾਲ ਨਹਿਰੂ, ਨਵਾਬ ਲਿਆਕਤ ਅਲੀ ਖ਼ਾਂ ਅਤੇ ਸਰਦਾਰ ਬਲਦੇਵ ਸਿੰਘ, ਬਰਤਾਨਵੀ ਸਰਕਾਰ ਦੇ ਸੱਦੇ ਉੱਤੇ, ਲੰਡਨ ਨੂੰ ਹਵਾਈ ਜਹਾਜ਼ ਰਾਹੀਂ ਗਏ ਤਾਂ ਜੁ ਉੱਥੇ ਹਿੰਦੁਸਤਾਨ ਦੀ ਫ਼ਿਰਕੂ

---

* "ਏਸ ਘੜੀ ਹਾਲਤ ਇਹ ਹੈ ਕਿ ਪੰਜਾਬੀ ਸੂਬਾ ਬਣਾ ਦਿੱਤਾ ਗਿਆ ਹੈ ਜਿੱਥੇ ਹਾਲ ਦੀ ਘੜੀ ਸਿੱਖ ਬਹੁਗਿਣਤੀ ਵਿੱਚ ਹਨ। ਕੱਲ੍ਹ ਨੂੰ ਸੰਭਵ ਹੈ ਕਿ ਘੱਟ-ਗਿਣਤੀ ਵਿੱਚ ਹੀ ਰਹਿ ਜਾਣ।"

ਅੜਚਣ ਦੇ ਹੱਲ ਲੱਭਣ ਦਾ ਆਖ਼ਰੀ ਜਤਨ ਕੀਤਾ ਜਾਏ। ਜਦੋਂ ਮੁਸਲਿਮ ਲੀਗ ਤੇ ਕਾਂਗਰਸ ਵਿਚਕਾਰ ਕੋਈ ਬਾਤ ਨੇਪਰੇ ਨਾ ਚੜ੍ਹ ਸਕੀ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਨੇ ਹਿੰਦੁਸਤਾਨ ਨੂੰ ਵਾਪਸੀ ਰਵਾਨਗੀ ਮਿਥ ਲਈ ਤਾਂ ਬਰਤਾਨਵੀ ਸਰਕਾਰ ਦੇ ਇੱਕ ਪ੍ਰਮੁੱਖ ਨੇਤਾ ਨੇ ਸਰਦਾਰ ਬਲਦੇਵ ਸਿੰਘ ਨੂੰ ਸੁਨੇਹਾ ਭੇਜਿਆ ਕਿ ਜੇ ਉਹ ਇੱਕ ਦੋ ਦਿਨ ਪਿੱਛੇ ਠਹਿਰ ਜਾਣ ਤਦ, "ਅਜਿਹੇ ਪ੍ਰਬੰਧ ਸੰਭਵ ਹਨ ਜਿਨ੍ਹਾਂ ਦਵਾਰਾ ਕਿ ਸਿੱਖ ਆਪਣੇ ਪੈਰਾਂ ਉੱਤੇ ਖੜੇ ਹੋ ਕੇ ਸੰਸਾਰ ਦੀ ਤਵਾਰੀਖ਼ ਵਿੱਚ ਭਾਈਵਾਲੀ ਪਾ ਸਕਣ।"

ਸਰਦਾਰ ਬਲਦੇਵ ਸਿੰਘ ਨੇ, ਬਿਨਾਂ ਵਿਲੰਬ ਦੇ, ਇਹ ਭੇਤ ਵਾਲੀ ਗੱਲ ਝਟ ਪੰਡਿਤ ਨਹਿਰੂ ਨੂੰ ਜਾ ਦੱਸੀ ਅਤੇ ਪੰਡਿਤ ਨਹਿਰੂ ਦੀ ਪ੍ਰੇਰਨਾ ਅਨੁਸਾਰ, ਹਿੰਦੁਸਤਾਨ ਵਾਪਸ ਆਉਣ ਲਈ, ਉਨ੍ਹਾਂ ਨਾਲ ਹੀ ਹਵਾਈ ਜਹਾਜ਼ ਵਿੱਚ ਆ ਸਵਾਰ ਹੋਏ। ਵਿਦਾਇਗੀ ਵੇਲੇ ਸਰਦਾਰ ਬਲਦੇਵ ਸਿੰਘ ਨੇ ਸੰਸਾਰ ਦੇ ਅਖ਼ਬਾਰੀ ਪੱਤਰਕਾਰਾਂ ਦਵਾਰਾ, ਬਿਨਾਂ ਨੀਤੀ ਵਿਚਾਰੇ ਦੇ, ਇਉਂ ਦਮ-ਗਜਾ ਮਾਰਿਆ:

> "ਸਿੱਖ ਅੰਗਰੇਜ਼ਾਂ ਕੋਲੋਂ ਨਾ ਕੁਝ ਮੰਗਦੇ ਹਨ, ਨਾ ਕੁਝ ਲੋਚਦੇ ਹਨ, ਸਿਵਾਏ ਇਸ ਗੱਲ ਦੇ ਕਿ ਅੰਗਰੇਜ਼ ਬਿਸਤਰਾ ਬੋਰੀਆ ਗੋਲ ਕਰ ਕੇ ਹਿੰਦੁਸਤਾਨ ਨੂੰ ਛੱਡ ਜਾਣ। ਸਿੱਖਾਂ ਨੇ ਜੋ ਕੁਝ ਵੀ ਰਾਜਸੀ ਅਧਿਕਾਰ ਲੈਣੇ ਜਾਂ ਮੰਗਣੇ ਹਨ ਉਹ ਕਾਂਗਰਸ ਕੋਲੋਂ ਤੇ ਹਿੰਦੂਆਂ ਦੀ ਕ੍ਰਿਪਾਲਤਾ ਦਵਾਰਾ ਪ੍ਰਾਪਤ ਕਰਨਗੇ।"

ਹੁਣ ਅੱਠਵੀਂ ਤੇ ਅੰਤਲੀ ਸਾਖੀ ਇਉਂ ਹੈ ਕਿ ਜੁਲਾਈ 1947 ਵਿੱਚ ਅਣਵੰਡੇ ਪੰਜਾਬ ਦੀ ਲੈਜਿਸਲੇਟਿਵ ਅਸੈਂਬਲੀ ਦੇ ਹਿੰਦੂ ਤੇ ਸਿੱਖ ਮੈਂਬਰਾਂ ਦੀ ਇੱਕ ਬੈਠਕ ਦਿੱਲੀ ਵਿੱਚ ਹੋਈ ਜਿੱਥੇ ਕਿ ਉਨ੍ਹਾਂ ਨੇ ਸਰਬ ਸੰਮਤੀ ਨਾਲ ਹਿੰਦੁਸਤਾਨ ਦੀ ਵੰਡ ਦੀ ਯੋਜਨਾ ਦੀ ਪ੍ਰੋੜ੍ਹਤਾ ਕੀਤੀ। ਉਸ ਮਤੇ ਵਿੱਚ ਇਹ ਸ਼ਬਦ ਵੀ ਮੌਜੂਦ ਹਨ:

> "ਹਿੰਦੁਸਤਾਨ ਦੀ ਵੰਡ ਤੋਂ ਪਿੱਛੋਂ ਪੰਜਾਬ ਦਾ ਜੋ ਭਾਗ ਭਾਰਤ ਵਿੱਚ ਰਹਿ ਜਾਵੇਗਾ, ਉਸ ਵਿੱਚ ਇਹ ਅਤੀ ਜ਼ਰੂਰੀ ਹੈ ਕਿ ਸਿੱਖਾਂ ਦੇ ਵਿਸ਼ੇਸ਼ ਰਾਜਸੀ ਅਧਿਕਾਰਾਂ ਨੂੰ ਸੁਰੱਖਿਅਤ ਕਰਨ ਦਾ ਬਾਨ੍ਹਣੂ ਬੰਨ੍ਹਿਆ ਜਾਏ।"

ਇਹ ਪੰਜਾਬ ਦੇ ਓਹੋ ਹਿੰਦੂ ਹਨ ਜਿਨ੍ਹਾਂ ਦੀ ਕਿ ਬੁੱਧੀ ਨਾਲੋਂ ਉਨ੍ਹਾਂ ਦੀ ਕੁਚੇਸ਼ਟਾ ਵਧੇਰੇ ਪ੍ਰਬਲ ਹੈ, ਜਿਨ੍ਹਾਂ ਨੇ ਕਿ ਭਾਰਤ ਸੁਤੰਤਰ ਹੋਣ ਪਿੱਛੋਂ ਕੋਈ ਢੰਗ ਤਰੀਕਾ ਵਰਤਣੋਂ ਸੰਕੋਚ ਨਹੀਂ ਕੀਤਾ ਜਿਸ ਦਵਾਰਾ ਕਿ ਉਹ ਸਿੱਖਾਂ ਨੂੰ ਹੀਣੇ ਬਣਾ ਕੇ ਆਪਣੇ ਅਧੀਨ ਰੱਖ ਸਕਣ। ਇਨ੍ਹਾਂ ਨੇ ਪਹਿਲਾਂ ਤਾਂ ਪੰਜਾਬੀ ਸੂਬੇ ਦੀ ਡੱਟ ਕੇ ਵਿਰੋਧਤਾ ਕੀਤੀ ਅਤੇ ਪਿੱਛੋਂ ਪੰਜਾਬੀ ਨੂੰ ਆਪਣੀ ਮਾਤ-ਭਾਸ਼ਾ ਮੰਨਣ ਤੋਂ ਹੀ ਇਨਕਾਰ ਕਰ ਦਿੱਤਾ।

ਅੱਜ ਜਿਹੜਾ ਬਿੱਲ ਅਸੀਂ ਵਿਚਾਰ ਰਹੇ ਹਾਂ, ਇਹ ਉਸ ਘਿਰਣਾ ਭਰੀ ਕਥਾ ਦਾ ਹੀ ਅੰਤਿਮ ਅਧਿਆਇ ਹੈ ਜਿਹੜੀ ਕਥਾ ਕਿ ਮੈਂ ਹੁਣੇ ਸੁਣਾ ਚੁੱਕਾ ਹਾਂ। ਜਦੋਂ, ਸੰਨ 1950 ਵਿੱਚ, ਸੁਤੰਤਰ ਹਿੰਦੁਸਤਾਨ ਦਾ ਨਵਾਂ ਵਿਧਾਨ ਨਿਰਮਤ ਕੀਤਾ ਗਿਆ ਤਾਂ ਸਿੱਖਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੇ ਅਥਵਾ ਅਕਾਲੀ ਮੈਂਬਰਾਂ ਨੇ ਗੱਜ ਵੱਜ ਕੇ ਕਿਹਾ ਕਿ:

"ਸਿੱਖ ਇਸ ਵਿਧਾਨ ਨੂੰ ਰੱਦ ਕਰਦੇ ਹਨ। ਸਿੱਖ ਇਸ ਵਿਧਾਨ ਨੂੰ ਕਬੂਲਣ ਤੋਂ ਇਨਕਾਰ ਕਰਦੇ ਹਨ।"

ਸਿੱਖਾਂ ਦੇ ਨੁਮਾਇੰਦਿਆਂ ਨੇ ਇਸ ਵਿਧਾਨ ਦੇ ਇਸ ਖਰੜੇ ਉੱਤੇ ਦਸਤਖ਼ਤ ਕਰਨ ਤੋਂ ਉੱਕਾ ਹੀ ਨਾਂਹ ਕਰ ਦਿੱਤੀ ਤਾਂ ਜੁ ਸਭ ਸੰਸਾਰ 'ਤੇ ਆਉਣ ਵਾਲੀਆਂ ਨਸਲਾਂ ਸਪੱਸ਼ਟ ਸਮਝ ਲੈਣ ਕਿ ਇਹ ਵਿਧਾਨ ਸਿੱਖਾਂ ਨਾਲ ਵਿਸਾਹ-ਘਾਤ ਕਰ ਕੇ ਬਣਾਇਆ ਗਿਆ ਹੈ ਅਤੇ ਇਸ ਕਾਰਨ ਸਿੱਖਾਂ ਦੀ ਆਤਮਾ ਇਸ ਨੂੰ ਸਵੀਕਾਰ ਕਰਨ ਉੱਤੇ ਮਜਬੂਰ ਨਹੀਂ ਕੀਤੀ ਜਾ ਸਕਦੀ।

ਸ਼੍ਰੀਮਤੀ ਪ੍ਰਧਾਨ ਜੀਓ, ਭਾਰਤ ਦੇ ਸੁਤੰਤਰ ਹੋਣ ਤੋਂ ਪਿੱਛੋਂ, ਬੀਤ ਚੁੱਕੇ ਅਠਾਰਾਂ ਸਾਲਾਂ ਵਿੱਚ ਸਿੱਖਾਂ ਦੀ ਜੋ ਦੁਰਗਤੀ ਹੋਈ ਹੈ ਅਤੇ ਸਿੱਖਾਂ ਨਾਲ ਜੋ ਧੱਕੇ ਇਨ੍ਹਾਂ ਰਾਜਸੀ ਤੇ ਫ਼ਰੰਗੀ ਹਿੰਦੂਆਂ ਨੇ ਕੀਤੇ ਹਨ, ਉਸ ਦੁਖ ਭਰੇ ਕਾਂਡ ਨੂੰ ਮੈਂ ਅੱਜ ਸਮੇਂ ਦੀ ਥੁੜ ਦੇ ਕਾਰਨ, ਨਹੀਂ ਛੋਂਹਦਾ। ਕੇਵਲ ਇਤਨਾ ਦੱਸਾਂਗਾ ਕਿ ਜਦੋਂ ਸੰਨ 1954 ਵਿੱਚ ਮਾਸਟਰ ਤਾਰਾ ਸਿੰਘ ਨੇ ਜਵਾਹਰ ਲਾਲ ਨਹਿਰੂ ਨੂੰ ਯਾਦ ਕਰਵਾਇਆ ਕਿ ਕਾਂਗਰਸ ਤੇ ਹਿੰਦੂਆਂ ਵੱਲੋਂ ਸਿੱਖਾਂ ਨਾਲ ਕੀਤੇ ਬਚਨ ਪੂਰੇ ਨਹੀਂ ਹੋਏ ਤਦ ਪੰਡਿਤ ਜਵਾਹਰ ਲਾਲ ਨਹਿਰੂ ਨੇ, ਬਿਨਾਂ ਝਿਜਕ ਉੱਤਰ ਦਿੱਤਾ, ਕਿ, "ਹੁਣ ਸਮਾਂ ਬਦਲ ਗਿਆ ਹੈ।" ਸਿੱਖ ਭਲੀ ਪ੍ਰਕਾਰ ਜਾਣਦੇ ਹਨ, ਕਿ ਹੁਣ ਸਮਾਂ ਬਦਲ ਗਿਆ ਹੈ।

ਹੁਣ ਮੈਨੂੰ ਇਸ ਬਿੱਲ ਉੱਤੇ ਥੋੜੀ ਜਿਹੀ ਟੀਕਾ ਟਿੱਪਣੀ ਕਰਨ ਦੀ ਆਗਿਆ ਦਿੱਤੀ ਜਾਵੇ। 21 ਮਾਰਚ, 1966 ਨੂੰ ਗ੍ਰਿਹ ਮੰਤ੍ਰੀ ਨੇ ਸੁਪਰੀਮ ਕੋਰਟ ਦੇ ਇੱਕ ਜੱਜ ਦੀ ਪ੍ਰਧਾਨਗੀ ਹੇਠ ਕਮਿਸ਼ਨ ਨਿਯਤ ਕੀਤਾ ਕਿ ਪੰਜਾਬ ਦੇ ਪੰਜਾਬੀ ਤੇ ਹਿੰਦੀ ਭਾਗਾਂ ਨੂੰ ਵੱਖੋ-ਵੱਖਰੇ ਕਰ ਕੇ ਪੰਜਾਬ ਤੇ ਹਰਿਆਣਾ ਰਾਜ ਸਥਾਪਿਤ ਕੀਤੇ ਜਾਣ ਅਤੇ ਇਹ ਵੰਡ ਸੰਨ 1961 ਦੀ ਜਨ-ਸੰਖਿਆ ਦੇ ਆਧਾਰ ਉੱਤੇ ਹੋਵੇ ਅਤੇ ਇਹ ਵੰਡ ਕਰਨ ਵੇਲੇ ਤਹਿਸੀਲਾਂ ਦੀਆਂ ਹੱਦਾਂ ਨਾ ਤੋੜੀਆਂ ਜਾਣ। ਇਨ੍ਹਾਂ ਤਿੰਨਾਂ ਆਦੇਸ਼ਾਂ ਦੇ ਗੁਹਜ ਰਹੱਸ ਨੂੰ ਜੇ ਸਮਝਿਆ ਜਾਵੇ ਤਾਂ ਇਹ ਸਪੱਸ਼ਟ ਹੋ ਜਾਵੇਗਾ ਕਿ ਇਨ੍ਹਾਂ ਦਾ ਭਾਵ ਪੰਜਾਬ ਨੂੰ ਨਿਰਬਲ ਕਰਨਾ ਅਤੇ ਸਿੱਖਾਂ ਦਾ ਲੱਕ ਤੋੜਨਾ ਹੈ। ਸ਼ਾਹ ਕਮਿਸ਼ਨ ਨੇ ਇਸ ਗੁਹਜ-ਰਹੱਸ ਨੂੰ ਸਮਝਣ ਵਿੱਚ ਅਣਗਹਿਲੀ ਨਹੀਂ ਵਿਖਾਈ। ਜਿੰਨਾ ਛੋਟੇ ਤੋਂ ਛੋਟਾ ਪੰਜਾਬ ਹੋ ਸਕਿਆ, ਉਸ ਤੋਂ ਵੱਧ ਉਨ੍ਹਾਂ ਨਹੀਂ ਬਣਨ ਦਿੱਤਾ ਅਤੇ ਉਨ੍ਹਾਂ ਨੇ ਪੰਜਾਬ ਨੂੰ ਹੀਣਾ ਕਰਨ ਲਈ ਜੋ ਕੁਝ ਸਰ ਬਣ ਸਕਿਆ, ਕੀਤਾ ਹੈ ਤਾਂ ਜੁ ਪੰਜਾਬ ਦਾ ਇਲਾਕਾ ਤੇ ਹੱਕ ਖੋਹ ਖਿੱਚ ਕੇ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਨੂੰ ਅਮੀਰ ਬਣਾਇਆ ਜਾ ਸਕੇ। ਡਲਹੌਜ਼ੀ ਪੰਜਾਬ ਕੋਲੋਂ ਖੋਹ ਲਈ ਹੈ ਕਿ ਇਹ ਪਹਾੜੀ ਇਲਾਕਾ ਹੈ ਅਤੇ ਮੋਰਨੀ, ਜਿਹੜਾ ਕਿ ਡਲਹੌਜ਼ੀ ਨਾਲੋਂ ਵੀ ਉਚੇਰਾ ਹੈ, ਉਹ ਹਰਿਆਣੇ ਨੂੰ ਦੇ ਦਿੱਤਾ ਹੈ ਕਿ ਇੱਥੇ ਹਿੰਦੂ ਵੱਸਦੇ ਹਨ।

ਇਹ ਦੁਖਦਾਈ ਕਥਾ ਇਉਂ ਜਾਰੀ ਹੈ ਅਤੇ ਨਵੀਆਂ ਕੜੀਆਂ ਘੜਦੇ ਪੰਜਾਬ ਨੂੰ ਪ੍ਰਾਧੀਨ ਤੇ ਨਿਰਬਲ ਕਰਨ ਦੇ ਭਰਪੂਰ ਜਤਨ ਕੀਤੇ ਗਏ। ਸਿੱਟੇ ਵਜੋਂ ਪੰਜਾਬ ਹੁਣ ਐਵੇਂ ਇੱਕ ਚੇਪੜਿਆ ਲੇਪਿਆ ਜ਼ਿਲ੍ਹਾ ਪ੍ਰੀਸ਼ਦ ਹੀ ਰਹਿ ਗਿਆ ਹੈ। ਦੁੱਖ ਦੀ

ਗੱਲ ਇਹ ਹੈ ਕਿ ਇਨ੍ਹਾਂ ਪਾਪ-ਕਰਮਾਂ ਦੀ ਪੂਰਤੀ ਲਈ ਦੇਸ਼ ਦੀ ਜੁਡੀਸ਼ਰੀ ਨੂੰ ਵਰਤਿਆ ਗਿਆ ਹੈ।

ਸ਼੍ਰੀਮਤੀ ਪ੍ਰਧਾਨ ਜੀਓ, ਮੈਨੂੰ ਇਹ ਕਹਿਣ ਦੀ ਆਗਿਆ ਦਿਉ ਕਿ ਭਾਰਤ ਦੇ ਸੁਤੰਤਰ ਹੋਣ ਤੋਂ ਪਿੱਛੋਂ ਜੋ ਪਾਪ ਸਭ ਤੋਂ ਵੱਡਾ ਕਾਂਗਰਸੀ ਹਾਕਮਾਂ ਨੇ ਕੀਤਾ ਹੈ, ਉਹ ਇਹ ਹੈ ਕਿ ਉਨ੍ਹਾਂ ਨੇ ਨਿਆਇਆਲਿਆਂ ਦੇ ਉੱਚ-ਅਧਿਕਾਰੀਆਂ ਨੂੰ ਮਹਾਨ ਅਨਿਆਇ ਦੇ ਰਾਜਸੀ ਕੰਮਾਂ ਲਈ ਵਰਤਿਆ ਹੈ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਲੋਕਾਂ ਦਾ ਭਰੋਸਾ ਅਦਾਲਤਾਂ ਤੋਂ ਉਠ ਗਿਆ ਹੈ। ਤਦ ਹੀ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ 20 ਜੁਲਾਈ, 1966 ਨੂੰ ਇਹ ਮਤਾ ਪਾਸ ਕੀਤਾ:

> "ਸਿੱਖਾਂ ਨਾਲ ਸੰਬੰਧਤ ਮਾਮਲਿਆਂ ਬਾਰੇ ਜੋ ਅਦਾਲਤੀ ਜਾਂਚ ਪੜਤਾਲਾਂ ਤੇ ਰੀਪੋਰਟਾਂ ਸੁਤੰਤਰ ਭਾਰਤ ਵਿੱਚ ਹੋਈਆਂ ਹਨ। ਉਨ੍ਹਾਂ ਉੱਤੇ ਦੀਰਘ ਵੀਚਾਰ ਕਰਨ ਪਿੱਛੋਂ, ਇਹ ਸਿੱਟਾ ਨਿਕਲਦਾ ਹੈ ਕਿ ਆਜ਼ਾਦ ਹਿੰਦੁਸਤਾਨ ਵਿੱਚ ਅਦਾਲਤਾਂ ਅਤੇ ਅਦਾਲਤੀ ਕਾਰਵਾਈਆਂ ਉੱਤੇ ਰਾਜਸੀ ਹਿੰਦੂਆਂ ਨੇ ਅਯੋਗ ਪ੍ਰਭਾਵ ਇਸ ਪ੍ਰਕਾਰ ਪਾਏ ਹੋਏ ਹਨ ਕਿ ਸਿੱਖਾਂ ਨੂੰ ਕਿਸੇ ਅਦਾਲਤੀ ਢੰਗ ਅਤੇ ਰਾਹ ਦਵਾਰਾ ਇਨਸਾਫ਼ ਦੀ ਉਮੀਦ ਨਹੀਂ ਰਹਿ ਗਈ।"

ਮਾਨਯਵਰ ਮਹਿਲਾ ਪ੍ਰਧਾਨ ਸਾਹਿਬਾ, ਹੋ ਸਕਦਾ ਹੈ ਕਿ ਮੇਰੇ ਕੋਲੋਂ ਪੁੱਛਿਆ ਜਾਵੇ, ਅਤੇ ਮੈਂ ਵੇਖ ਰਿਹਾ ਹਾਂ ਕਿ ਕਈ ਭਲੇ ਅਤੇ ਸੱਜਣ ਮੈਂਬਰ ਇਸ ਸਭਾ ਵਿੱਚ ਬੈਠੇ ਹਨ ਜਿਨ੍ਹਾਂ ਦੇ ਮਨ ਵਿੱਚ ਕੋਈ ਇਸ ਪ੍ਰਕਾਰ ਦੇ ਪ੍ਰਸ਼ਨ ਉੱਠ ਰਹੇ ਹੋਣਗੇ: 'ਇਹ ਸਿਰਦਾਰ ਕਪੂਰ ਸਿੰਘ, ਸਿਆਣਾ ਬਿਆਣਾ ਹੋ ਕੇ ਸਿੱਖਾਂ ਦੀ ਗੱਲ ਲੋਕ ਸਭਾ ਵਿੱਚ ਕਿਉਂ ਛੇੜ ਬੈਠਾ ਹੈ? ਸਾਡੇ ਦੇਸ਼ ਵਿੱਚ ਅਫ਼ਿਰਕੂ ਰਾਜ ਸਥਾਪਿਤ ਹੋ ਚੁੱਕਾ ਹੈ ਅਤੇ ਸਾਂਝੀਆਂ ਵੋਟਾਂ ਨਾਲ ਰਾਜ ਕਰਨ ਦਾ ਵਿਧਾਨ ਬਣ ਗਿਆ ਹੈ। ਸਿੱਖਾਂ ਨਾਲ ਵਿਤਕਰਾ ਮੰਨਿਆ ਹੀ ਨਹੀਂ ਗਿਆ। ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਮੈਂ ਸਹਿਜੇ ਹੀ ਦੇ ਸਕਦਾ ਹਾਂ। ਵਿਧਾਨ ਅਤੇ ਕਾਨੂੰਨ ਤਾਂ ਕਿਤਾਬਾਂ ਵਿੱਚ ਲਿਖੇ ਹੁੰਦੇ ਹਨ, ਪਰ ਉਨ੍ਹਾਂ ਉੱਤੇ ਜਿਸ ਢੰਗ ਨਾਲ ਅਮਲ ਕੀਤਾ ਜਾਂਦਾ ਹੈ, ਉਹ ਗੱਲ ਹੋਰ ਹੈ। ਗੱਲ ਕਹਿਣ ਦੀ ਹੋਰ ਹੁੰਦੀ ਹੈ ਤੇ ਕਰਨ ਦੀ ਹੋਰ, ਇਹੋ ਰਾਜਨੀਤੀ ਦਾ ਰਹੱਸਯ ਹੈ। ਜਿਹੜੇ ਲੋਕ ਇਸ ਪ੍ਰਕਾਰ ਦੀਆਂ ਭੁੱਲਾਂ ਭੁਲਾਣੀਆਂ ਵਿੱਚ ਸਿੱਖਾਂ ਨੂੰ ਪਾਉਣ ਦਾ ਜਤਨ ਕਰਦੇ ਹਨ, ਉਹ ਜਾਂ ਤਾਂ ਸਿੱਖਾਂ ਵਾਂਗ ਹੀ ਸਿੱਧੜ ਹਨ ਅਤੇ ਜਾਂ ਲੋੜ ਤੋਂ ਵੱਧ ਚਲਾਕ। ਮੁੰਡੂਕੋਪਨਿਸ਼ਦ ਵਿੱਚ ਲਿਖਿਆ ਹੈ ਕਿ ਸੰਸਾਰ, ਆਤਮਾ ਦੀਆਂ ਚਾਰ ਗੱਡੀਆਂ ਤੋਂ ਉਤਪੰਨ ਹੁੰਦਾ ਹੈ। ਇਸ ਨੂੰ 'ਚਤੁਰਪਾਦ' ਕਿਹਾ ਹੈ। ਇਸੇ ਤਰ੍ਹਾਂ ਅੱਜ-ਕੱਲ੍ਹ ਦੇ ਵੀ ਚਾਰ ਪੈਰ ਹਨ—ਪਾਰਲੀਮੈਂਟ, ਨੌਕਰਸ਼ਾਹੀ, ਅਦਾਲਤਾਂ ਅਤੇ ਪ੍ਰੈਸ। ਜਿਤਨਾ ਚਿਰ ਰਾਜ ਦੇ ਇਨ੍ਹਾਂ ਚਹੁੰ ਅੰਗਾਂ ਦੀ ਰੂਪ ਰੇਖਾ ਨਾ ਪਛਾਣੀ ਜਾਵੇ, ਉਤਨਾ ਚਿਰ ਹਿੰਦੁਸਤਾਨ ਵਿੱਚ ਸਿੱਖਾਂ ਦੀ ਦੁੱਖ ਭਰੀ ਯੋਜਨਾ ਦੀ ਸੋਝੀ ਨਹੀਂ ਆ ਸਕਦੀ।

ਅਦਾਲਤਾਂ ਤੇ ਨੌਕਰਸ਼ਾਹੀ ਬਾਬਤ ਮੈਂ ਖੁੱਲ੍ਹੇ ਸੰਕੇਤ ਕਰ ਚੁੱਕਾ ਹਾਂ। ਹੁਣ ਮੈਂ ਪਾਰਲੀਮੈਂਟ ਵੱਲ, ਇਸ ਲੋਕ ਸਭਾ ਵੱਲ ਕੁਝ ਇਸ਼ਾਰੇ ਕਰਦਾ ਹਾਂ। ਇਹ ਲੋਕ ਸਭਾ ਮਹਾਨ ਗੌਰਵਸ਼ਾਲੀ ਸੰਸਥਾ ਹੈ ਅਤੇ ਇਸ ਦੇ ਸਤਿਕਾਰ ਨੂੰ ਕੋਈ ਭੰਗ ਕਰਨ ਦਾ

ਅਧਿਕਾਰੀ ਨਹੀਂ ਹੈ, ਪਰੰਤੂ ਸਿੱਖ ਭਲੀ ਪ੍ਰਕਾਰ ਜਾਣਦੇ ਹਨ ਕਿ ਸਾਂਝੇ ਵੋਟਾਂ ਦੀ ਚੋਣ ਰਾਹੀਂ ਉਹ ਦੋ ਚਾਰ ਤੋਂ ਵੱਧ ਮੈਂਬਰ ਇੱਥੇ ਭੇਜ ਨਹੀਂ ਸਕਦੇ। ਇਹ ਦੋਂਹ ਚਹੁੰ ਮੈਂਬਰਾਂ ਨੂੰ ਵੀ ਖੁੱਲ੍ਹੀ, ਤੇ ਨਿਰਭੈ ਹੋ ਕੇ ਗੱਲ ਕਰਨ ਦੀ ਆਗਿਆ ਨਹੀਂ ਦਿੱਤੀ ਜਾਂਦੀ। ਪਿਛਲੇਰੇ ਮਹੀਨਿਆਂ ਵਿੱਚ ਹੀ ਇਹ ਵੇਖਣ ਵਿੱਚ ਆਇਆ ਹੈ ਕਿ ਘੱਟ-ਗਿਣਤੀ ਦੇ ਮੈਂਬਰਾਂ ਨੂੰ ਬਿਨਾਂ ਸੁਣੇ ਤੇ ਬਿਨਾਂ ਵਿਚਾਰੇ, ਲੋਕ ਸਭਾ ਵਿੱਚੋਂ ਖ਼ਾਰਜ ਕਰ ਦਿੱਤਾ ਜਾਂਦਾ ਹੈ ਅਤੇ ਪਿੱਛੋਂ ਵੀ ਆਪਣਾ ਦੁੱਖ ਰੋਣ ਦੀ ਆਗਿਆ ਨਹੀਂ ਦਿੱਤੀ ਜਾਂਦੀ। ਅਜਿਹੀ ਲੋਕ ਸਭਾ ਦਵਾਰਾ ਸਿੱਖ ਆਪਣੇ ਦੁੱਖਾਂ ਦੀ ਨਵਿਰਤੀ ਕਿਵੇਂ ਕਰਨ ?

ਹੁਣ ਮੈਂ ਪ੍ਰੈਸ ਦੀ ਗੱਲ ਕਰਦਾ ਹਾਂ। ਸਾਡੇ ਦੇਸ਼ ਦਾ ਪ੍ਰੈਸ ਆਜ਼ਾਦ ਹੈ ਅਤੇ ਬਹੁਤ ਹੱਦ ਤਕ ਨਿਰਪੱਖ ਵੀ। ਪਰ ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਜਦੋਂ ਸਿੱਖਾਂ ਦਾ ਸਵਾਲ ਹੋਵੇ, ਉਸ ਵੇਲੇ ਉਨ੍ਹਾਂ ਦਾ ਰਵੱਈਆ ਕੀ ਹੁੰਦਾ ਹੈ ? ਕੁਝ ਸਾਲ ਹੋਏ ਇੰਗਲੈਂਡ ਵਿੱਚ ਕਈ ਅਖ਼ਬਾਰਾਂ ਦੇ ਮਾਲਕ ਲਾਰਡ ਈਵਰਬਰੁਕ ਦੀ ਪ੍ਰਧਾਨ ਮੰਤਰੀ ਬਾਲਡਵਿਨ ਨਾਲ ਖੜਕ ਪਈ ਸੀ, ਬਾਲਡਵਿਨ ਨੇ ਪ੍ਰੈਸ ਬਾਰੇ ਇੰਗਲੈਂਡ ਦੀ ਪਾਰਲੀਮੈਂਟ ਵਿੱਚ ਕਿਹਾ ਸੀ :

> "ਪ੍ਰੈਸ ਕੋਲ ਸ਼ਕਤੀ ਹੈ, ਪਰ ਜ਼ਿੰਮੇਵਾਰੀ ਦਾ ਇਹਸਾਸ ਨਹੀਂ। ਇਨ੍ਹਾਂ ਕੋਲ ਕੰਜਰਾਂ ਤੇ ਕੰਜਰੀਆਂ ਵਾਲੇ ਸਭ ਅਧਿਕਾਰ ਹਨ।"

ਮੈਂ ਇਸ ਤੋਂ ਵੱਧ ਕੁਝ ਨਹੀਂ ਕਹਿੰਦਾ। ਮੈਂ ਬਹੁਤ ਕੁਝ ਕਹਿ ਚੁੱਕਾ ਹਾਂ ਜਿਸ ਨਾਲ ਕਿ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੇ ਮਤੇ ਨੰਬਰ 2 ਜਿਹੜਾ ਕਿ 20 ਜੁਲਾਈ, 1966 ਨੂੰ ਪਾਸ ਕੀਤਾ ਗਿਆ, ਦੇ ਪਿਛੋਕੜ ਦੀ ਜਿੱਥੋਂ ਤਕ ਕਿ ਇਸ ਦਾ ਸੰਬੰਧ ਇਸ ਬਿੱਲ ਨਾਲ ਹੈ, ਸਮਝ ਪੈ ਸਕਦੀ ਹੈ। ਉਹ ਮਤਾ ਇਉਂ ਹੈ :

> "ਸਿੱਖ ਨਿਸਚੇ ਕਰਦੇ ਹਨ ਅਤੇ ਐਲਾਨ ਕਰਦੇ ਹਨ ਕਿ ਉਹ ਆਪਣੀ ਪੂਰੀ ਸ਼ਕਤੀ ਨਾਲ ਹਰ ਐਸੇ ਹਮਲੇ ਦਾ ਮੁਕਾਬਲਾ ਕਰਨਗੇ, ਜਿਸ ਦਾ ਭਾਵ ਕਿ ਸਿੱਖਾਂ ਨੂੰ ਆਜ਼ਾਦ ਹਿੰਦੁਸਤਾਨ ਵਿੱਚ, ਘਟੀਆ ਦਰਜੇ ਦੇ ਅਤੇ ਗੌਰਵ-ਰਹਿਤ ਲੋਕ ਬਣਾ ਦੇਣਾ ਹੋਵੇ।
>
> ਉਹ ਮੰਗ ਕਰਦੇ ਹਨ ਕਿ ਹੇਠ ਲਿਖੇ ਕਦਮ ਫ਼ੌਰਨ ਚੁੱਕੇ ਜਾਣ ਤਾਂ ਕਿ ਸਿੱਖ ਹਿੰਦੁਸਤਾਨ ਵਿੱਚ ਬਰਾਬਰ ਦੇ ਭਰਾ ਬਣ ਕੇ ਰਹਿ ਸਕਣ :
>
> 1. ਜਿਹੜੇ ਸਿੱਖ ਇਲਾਕੇ ਜਾਣ ਬੁਝ ਕੇ ਅਤੇ ਬਿਨਾਂ ਕਾਰਨ ਨਵੇਂ ਪੰਜਾਬ ਵਿੱਚੋਂ ਕੱਢ ਦਿੱਤੇ ਗਏ ਹਨ ਅਤੇ ਜੋੜੇ ਨਹੀਂ ਗਏ ਜਿਹਾ ਕਿ, ਗੁਰਦਾਸਪੁਰ ਜ਼ਿਲ੍ਹੇ ਦਾ ਇਲਾਕਾ ਜਿਸ ਵਿੱਚ ਕਿ ਡਲਹੌਜ਼ੀ ਸ਼ਾਮਿਲ ਹੈ, ਅੰਬਾਲੇ ਦਾ ਜ਼ਿਲ੍ਹਾ, ਜਾਣੋ ਚੰਡੀਗੜ੍ਹ, ਪੰਜੌਰ, ਕਾਲਕਾ ਤੇ ਅੰਬਾਲਾ ਸਦਰ ਦੇ, ਅਤੇ ਊਨੇ ਦੀ ਸਾਰੀ ਤਹਿਸੀਲ, ਅਤੇ ਨਾਲਾਗੜ੍ਹ ਦਾ 'ਦੇਸ਼' ਨਾਮ ਦਾ ਇਲਾਕਾ, ਸਰਸੇ ਦੀ ਤਹਿਸੀਲ, ਗੂਹਲਾ ਸਬ-ਤਹਿਸੀਲ, ਸਣੇ ਟੋਹਾਣਾ ਅਤੇ ਰਤੀਆ ਬਲਾਕ ਜਿਹੜੇ ਕਿ ਹਿਸਾਰ ਦੇ ਜ਼ਿਲ੍ਹੇ ਵਿੱਚ ਹਨ ਅਤੇ ਕਰਨਾਲ ਦੇ ਜ਼ਿਲ੍ਹੇ ਦਾ ਸ਼ਾਹਬਾਦ ਬਲਾਕ, ਅਤੇ ਰਾਜਸਥਾਨ ਵਿੱਚ ਗੰਗਾ ਨਗਰ ਦਾ ਜ਼ਿਲ੍ਹਾ, ਇਨ੍ਹਾਂ

ਇਲਾਕਿਆਂ ਨੂੰ ਝਟ ਪਟ ਪੰਜਾਬ ਵਿੱਚ ਸ਼ਾਮਿਲ ਕੀਤਾ ਜਾਵੇ, ਤਾਂਕਿ ਸਾਰੇ ਨਾਲ ਲਗਦੇ ਸਿੱਖ ਵੱਸੋਂ ਦੇ ਇਲਾਕੇ ਇਕੱਠੇ ਹੋ ਕੇ ਸੁਤੰਤਰ ਭਾਰਤ ਅੰਦਰ, ਸਿੱਖ ਹੋਮਲੈਂਡ, ਅਥਵਾ ਸਿੱਖਸਤਾਨ ਦਾ ਰੂਪ ਧਾਰਨ ਕਰ ਲੈਣ।

2. ਇਸ ਨਵੇਂ ਨਿਰਮਤ ਹੋਏ ਪੰਜਾਬ ਨੂੰ ਉਹ ਅਤੇ ਉਹੋ ਜਿਹੇ ਅਧਿਕਾਰ ਤੇ ਪਦਵੀ ਦਿੱਤੀ ਜਾਵੇ ਜਿਹੜੀ ਕਿ ਸੰਨ 1950 ਵਿੱਚ, ਹਿੰਦੁਸਤਾਨ ਦੇ ਵਿਧਾਨ ਦਵਾਰਾ ਜੰਮੂ ਤੇ ਕਸ਼ਮੀਰ ਦੀ ਰਿਆਸਤ ਨੂੰ ਪ੍ਰਾਪਤ ਸਨ।"

ਸ਼੍ਰੀਮਤੀ ਜੀਓ, ਮੈਂ ਹੁਣ ਆਪਣਾ ਭਾਸ਼ਣ ਸਮਾਪਤ ਕਰ ਚੁੱਕਾ ਹਾਂ। ਸਾਰੇ ਸਿੱਖਾਂ ਅਤੇ ਸਿੱਖ ਪੰਥ ਦੇ ਨਾਮ ਉੱਤੇ ਜਿਨ੍ਹਾਂ ਦੀ ਜੱਥੇਬੰਦੀ ਕਿ ਸ਼੍ਰੋਮਣੀ ਅਕਾਲੀ ਦਲ ਹੈ, ਮੈਂ ਇਸ ਬਿੱਲ ਨੂੰ ਰੱਦ ਕਰਦਾ ਹਾਂ, ਇਸ ਨੂੰ ਨਾ ਮਨਜ਼ੂਰ ਕਰਦਾ ਹਾਂ, ਇਸ ਦਾ ਵਿਰੋਧ ਕਰਦਾ ਹਾਂ ਅਤੇ ਇਸ ਬਿੱਲ ਦੇ ਪਿੱਛੇ ਜਿਹੜੀਆਂ ਭਾਵਨਾਵਾਂ ਹਨ, ਉਨ੍ਹਾਂ ਨੂੰ ਧਿਤਕਾਰਦਾ ਹਾਂ। ਮੈਂ ਹਿੰਦ ਸਰਕਾਰ ਨੂੰ ਕਹਿੰਦਾ ਹਾਂ ਕਿ ਉਹ ਛੇਤੀ ਤੋਂ ਛੇਤੀ ਵਿਧਾਨਕ ਕਦਮ ਚੁੱਕੇ ਜਿਸ ਦਵਾਰਾ ਸ਼੍ਰੋਮਣੀ ਅਕਾਲੀ ਦਲ ਦੀਆਂ ਉਨ੍ਹਾਂ ਮੰਗਾਂ ਦੀ, ਜਿਨ੍ਹਾਂ ਦੀ ਵਿਆਖਿਆ ਕਿ ਮੈਂ ਹੁਣੇ ਕਰ ਚੁੱਕਾ ਹਾਂ, ਦੀ ਪੂਰਤੀ ਹੋਵੇ।

ਮਾਨਯਵਰ ਪ੍ਰਧਾਨ ਦੇਵੀ ਜੀਓ, ਮੈਂ ਆਪ ਦਾ ਧੰਨਵਾਦ ਕਰਦਾ ਹਾਂ।

•

# ਪੰਜਾਬ ਵਿੱਚ ਲੋਕ-ਗੀਤ

ਲੋਕ-ਗੀਤ ਅਤੇ ਉਹ ਸਾਹਿੱਤ ਜਿਹੜਾ ਕਿਸੇ ਬੋਲੀ ਦੇ ਪੜ੍ਹੇ-ਲਿਖੇ ਵਿਦਵਾਨ ਲੋਕ ਇਸ ਭਾਵ ਲਈ ਰਚਦੇ ਹਨ ਕਿ ਕਿਸੇ ਵਿਸ਼ੇ ਜਾਂ ਮਜ਼ਮੂਨ ਉੱਤੇ ਸਾਹਿੱਤ ਪੈਦਾ ਕੀਤਾ ਜਾਏ। ਉਸ ਬੋਲੀ ਦੇ ਬੋਲਣ ਵਾਲਿਆਂ ਦੇ ਸਾਹਿੱਤ ਦੇ ਦੋ ਵੱਖੋ-ਵੱਖਰੇ ਅੰਗ ਹਨ। ਦੋ ਭਿੰਨ ਭਿੰਨ ਸੁਰਾਂ ਹਨ, ਉਨ੍ਹਾਂ ਲੋਕਾਂ ਦੀ ਰੂਹ ਦੀਆਂ, ਅਲਹਿਦਾ ਅਲਹਿਦਾ ਤੈਹਾਂ ਤੇ ਸੰਗੀਤ ਦੀਆਂ ਸੂਚਕ। ਵਿਦਵਾਨ ਪੰਡਿਤਾਂ ਤੇ ਆਲਮਾਂ ਦਾ ਪੈਦਾ ਕੀਤਾ ਹੋਇਆ ਸਾਹਿੱਤ, ਕਾਰੀਗਰੀ ਦੇ ਨੁਕਤੇ ਤੋਂ ਮੁਕੰਮਲ, ਸੁਹੱਪਣ ਤੇ ਸੁਹਜ ਦੇ ਪ੍ਰਮਾਣੀਕ ਅਸੂਲਾਂ ਤੇ ਢੁੱਕਵਾਂ ਤੇ ਨਿਆਏ ਦੇ ਸੂਤਰਾਂ ਦੇ ਐਨ ਅਨੁਸਾਰ ਹੁੰਦਾ ਹੈ ਜਾਂ ਹੋਣ ਦਾ ਇੱਛਕ ਹੁੰਦਾ ਹੈ। ਪਰ ਲੋਕ-ਗੀਤ ਦਾ ਸਾਹਿੱਤ ਇਨ੍ਹਾਂ ਸੁਹਜਾਂ ਤੋਂ ਕੋਰਾ ਤੇ ਇਸ ਕਰਕੇ ਮੁਗ਼ਲ ਪਾਤਸ਼ਾਹ ਦੇ ਰੀਝਾਂ ਨਾਲ ਲੁਆਏ ਹੋਏ ਬਾਗ਼ ਦੀ ਪੱਥਰ ਦੀਆਂ ਪੱਟੜੀਆਂ ਵਾਲੀ ਮੁਸਤਕੀਮ ਨਹਿਰ, ਐਨ ਬਾਗ਼ ਦੇ ਵਿੱਚੋਂ ਦੀ ਜਾ ਰਹੀ ਹੈ, ਜਿਸ ਵਿੱਚ ਦੇਸ਼ ਬਦੇਸ਼ਾਂ ਤੋਂ ਲਿਆ ਕੇ ਲਾਏ ਹੋਏ ਕਿਨਾਰਿਆਂ ਦੇ ਪੌਦੇ, ਕਾਬਲ ਦੇ ਅੰਗੂਰ ਤੇ ਬਦਾਮ, ਕਸ਼ਮੀਰ ਦੇ ਸੇਬ ਤੇ ਨਾਸ਼ਪਾਤੀਆਂ, ਬਿਨਫ਼ਸ਼ਾਂ ਦੇ ਫੁੱਲ ਤੇ ਹੋਰ ਸੁਗੰਧਤ ਝਾੜੀਆਂ, ਹਿਮਾਲਾ ਦੇ ਜੰਗਲੀ ਗੁਲਾਬ, ਸੇਉਤੀ, ਦੇਸੀ ਗੁਲਾਬ ਆਦਿ ਦਾ ਅਕਸ ਸਾਫ਼ ਸ਼ਫ਼ਾਫ਼ ਪਾਣੀ ਵਿੱਚ ਪੈ ਕੇ ਇੱਕ ਨਵਾਂ ਬਗ਼ੀਚਾ, ਪਹਿਲੇ ਬਗ਼ੀਚੇ ਤੋਂ ਵੀ ਸੁੰਦਰ, ਰਚ ਰਿਹਾ ਹੈ। ਇਹ ਕਿਸੇ ਬੋਲੀ ਦੇ ਸਾਹਿੱਤ ਦੀ ਉਹ ਰਚਨਾ ਹੈ, ਜੋ ਉਸ ਦਾ ਸਾਹਿੱਤ ਹੋਣ ਦਾ ਸਤਿਕਾਰ ਪਾਉਂਦੀ ਤੇ ਇਸ ਨਾਮ ਨਾਲ ਪੁਕਾਰੀ ਜਾਂਦੀ ਹੈ। ਫੇਰ ਉਸ ਚੋਅ ਜਾਂ ਬਰਸਾਤੀ ਨਾਲੇ ਵੱਲ ਤੱਕੋ, ਜੋ ਸੂਰਜ ਦੀਆਂ ਧੁੱਪਾਂ ਨਾਲ ਬਰਫ਼ਾਂ ਪੰਘਰਨ ਕਰਕੇ, ਪਹਾੜੀ ਦੇ ਦਾਮਨ ਵਿੱਚ ਵਹਿ ਨਿਕਲਦਾ ਹੈ, ਜਿਸ ਪਾਸੇ ਵੀ ਰਸਤਾ ਲੱਭੇ, ਉੱਚੀਆਂ ਨੀਵੀਆਂ ਕੰਦਾਰਾਂ ਵਿੱਚੋਂ ਦੀ, ਚੂਨਾ, ਪੱਥਰ, ਮਿੱਟੀ ਦੀਆਂ ਚਟਾਨਾਂ ਵਿੱਚੋਂ ਦੀ, ਇਨ੍ਹਾਂ ਸਭ ਤੱਤਾਂ ਤੋਂ ਥੋੜ੍ਹਾ ਥੋੜ੍ਹਾ ਸਤ ਆਪਣੇ ਵਜੂਦ ਵਿੱਚ ਸਮੋ ਕੇ, ਕਿਸੇ ਤਿਰਹਾਏ ਖੇਤ ਦੀਆਂ ਪੈਲੀਆਂ ਵਿੱਚ, ਜਾਂ ਕਿਸੇ ਨਿਰਜਨ ਸਹਿਰਾ ਦੇ ਬੇ-ਆਬ ਟਿੱਬਿਆਂ ਵਿੱਚ ਗੁੰਮ ਹੋ ਜਾਂਦਾ ਹੈ। ਉਸ ਦਾ ਵੇਗ ਤੇ ਰਵਾਨੀ ਸਮੇਂ ਸਮੇਂ ਬਦਲਦੀ ਤੇ ਉਸ ਦਾ ਸੰਜੋਗ ਮੇਲ, ਅਸੈ, ਖ਼ੁਦ ਰੌ, ਆਪੂੰ ਉੱਗੇ, ਉਸ ਧਰਤੀ ਦੇ ਅਸਲੀ ਬੇਲ ਬੂਟੇ ਤੇ ਬਨਸਪਤੀ ਦੇ ਜੜ੍ਹਾਂ ਪੱਤਿਆਂ ਨਾਲ ਹੀ ਹੁੰਦਾ ਹੈ। ਇਹ ਲੋਕ-ਗੀਤ ਦੀ ਨੈਂ ਹੈ।

ਚੂੰਕਿ ਲੋਕ-ਗੀਤ, ਤਬੀਅਤ ਉੱਤੇ ਜ਼ੋਰ ਪਾ ਕੇ ਬਣਾਏ ਹੋਏ ਨਹੀਂ ਹੁੰਦੇ, ਤੇ 'ਆਮਦ' ਦੇ ਮੁਕਾਬਲੇ 'ਆਵੁਰਦ' ਦਾ ਰੁਤਬਾ ਰੱਖਦੇ ਹਨ, ਇਸ ਕਰਕੇ ਇਹ ਅਚੇਤ ਮਨ ਦੀਆਂ ਆਪ-ਮੁਹਾਰੀਆਂ ਉਛਾਲਾਂ ਹਨ। ਇਹ ਬਿਨਾਂ ਲੁਕਾ ਛੁਪਾ ਦੇ, ਉਨ੍ਹਾਂ ਸਾਂਝੇ ਦੁੱਖਾਂ ਸੁੱਖਾਂ ਅਤੇ ਸੰਜੋਗ ਵਿਜੋਗ ਦੇ ਅਜ਼ਲੀ ਮਸਲਿਆਂ ਦਾ ਜ਼ਿਕਰ

ਕਰਦੇ ਹਨ, ਜਿਨ੍ਹਾਂ ਉੱਤੇ ਕਾਲ ਤੇ ਸਮੇਂ ਦੀ ਅਦਲਾ-ਬਦਲੀ ਬਹੁਤਾ ਅਸਰ ਨਹੀਂ ਪਾਉਂਦੀ। ਇਸ ਨੁਕਤੇ ਤੋਂ ਲੋਕ-ਗੀਤਾਂ ਦਾ ਮੁਤਾਲਿਆ ਨਾ ਸਿਰਫ਼ ਕਿਸੇ ਕੌਮ ਦੀਆਂ ਬੁਨਿਆਦੀ ਆਸਾਂ ਉਮੀਦਾਂ ਦਾ ਹੀ ਦਰਪਣ ਹੈ, ਸਗੋਂ ਉਸ ਦੇ ਮੁੱਢਲੇ ਦਾਰਸ਼ਨਿਕ ਤੇ ਫ਼ਲਸਫ਼ੀਆਨਾ ਮਸਲਿਆਂ ਦਾ ਵੀ ਸੂਚਿਕ ਹੈ। ਅੱਜ-ਕੱਲ੍ਹ, ਸਾਹਿੱਤਕ ਲਹਿਰਾਂ ਵਿੱਚ, ਲੋਕ-ਗੀਤਾਂ ਅਤੇ ਉਨ੍ਹਾਂ ਦੇ ਮੁਤਾਲੇ ਨੂੰ ਜੋ ਅਹਿਮੀਅਤ ਅਤੇ ਗੌਰਵਤਾ ਦਿੱਤੀ ਜਾ ਰਹੀ ਹੈ, ਉਸ ਦਾ ਕਾਰਨ ਇਹੋ ਹੈ। ਜਿਤਨਾ ਚਿਰ ਕੋਈ ਮਸਲਾ ਜਾਂ ਸੁਆਲ ਲੋਕਾਂ ਦੀਆਂ ਰੂਹ ਦੀਆਂ ਗਹਿਰਾਈਆਂ ਵਿੱਚ ਨਹੀਂ ਉਤਰਦਾ, ਉਤਨਾ ਚਿਰ ਉਸ ਮਸਲੇ ਦੀ ਬਾਬਤ ਲੋਕ-ਗੀਤ ਨਹੀਂ ਬਣਦੇ, ਭਾਵੇਂ ਅੱਜ-ਕੱਲ੍ਹ ਦੀਆਂ ਮਹਾਨ ਸ਼ਕਤੀਵਾਨ, ਸਰਬ-ਸ਼ਕਤੀਮਾਨ ਪ੍ਰਾਪੇਗੰਡੇ ਤੇ ਪ੍ਰਚਾਰ ਦੀਆਂ ਮਸ਼ੀਨਾਂ, ਪ੍ਰੈਸ ਤੇ ਪਲੈਟਫ਼ਾਰਮ, ਕਿਤਨਾ ਹੀ ਜਤਨ ਕਰਨ। ਮਿਸਾਲ ਦੇ ਤੌਰ 'ਤੇ, ਸਾਡੇ ਆਪਣੇ ਦੇਸ਼ ਦੀਆਂ ਸਮਾਜਿਕ ਤੇ ਰਾਜਸੀ ਰੁਚੀਆਂ ਨੂੰ ਵੇਖ ਲਵੋ। ਪਿਛਲੇ ਪੰਦਰਾਂ ਵੀਹਾਂ ਸਾਲਾਂ ਵਿੱਚ, ਸੰਗਠਨ, ਤਨਜ਼ੀਮ, ਸ਼ੁੱਧੀ, ਤਬਲੀਗ਼ ਫ਼ੀ ਸਦੀ ਹਕੂਕ ਦੇ ਝਗੜੇ ਇਤਨੇ ਪਏ ਹਨ ਕਿ ਕੋਈ ਸਮਝੇ ਕਿ ਪੰਜਾਬੀਆਂ ਦੀਆਂ ਹੁਣ ਦੀ ਤੇ ਆਉਣ ਵਾਲੀਆਂ ਸੰਤਾਨਾਂ ਦੀ ਆਰਥਿਕ ਤੇ ਰੂਹਾਨੀ ਜ਼ਿੰਦਗੀ ਦਾ ਫ਼ੈਸਲਾ ਹੋ ਰਿਹਾ ਹੈ ਤੇ ਇਸ ਲਈ ਪੰਜਾਬੀ ਲੋਕ ਇਨ੍ਹਾਂ ਮਸਲਿਆਂ ਉੱਤੇ ਸਿਰ ਧੜ ਦੀ ਬਾਜ਼ੀ ਲਾਈ ਬੈਠੇ ਹਨ। ਪਰ ਮੈਨੂੰ ਜਤਨ ਕਰਨ ਤੇ ਖੋਜਣ ਉੱਤੇ ਵੀ ਕੋਈ ਅਜਿਹਾ ਲੋਕ-ਗੀਤ ਪੰਜਾਬੀਆਂ ਦਾ ਨਹੀਂ ਮਿਲਿਆ, ਜਿਸ ਵਿੱਚ ਕਿਸੇ ਵੀ ਅਜਿਹੀ ਗੱਲ ਵੱਲ ਇਸ਼ਾਰਾ ਮਾਤ੍ਰ ਵੀ ਹੋਵੇ। ਇਸ ਸਮੇਂ ਵਿੱਚ, ਪੰਜਾਬੀ ਬੁੱਢੇ ਤੇ ਜਵਾਨ, ਇੰਞਾਣੀਆਂ ਤੇ ਸੰਞਾਣੀਆਂ, ਘਰਾਂ ਵਿੱਚ, ਵਿਹੜਿਆਂ ਵਿੱਚ, ਗਲੀਆਂ ਵਿੱਚ ਤੇ ਖੇਤਾਂ ਵਿੱਚ, ਗਾਂਦੀਆਂ ਤੇ ਨੱਚਦੀਆਂ ਰਹੀਆਂ ਹਨ। ਪਿਆਰ ਦੇ ਗੀਤ, ਚਾਅ ਦੇ ਗੀਤ, ਬਿਰਹੋਂ ਦੇ ਗੀਤ, ਸੰਜੋਗ ਦੇ ਗੀਤ, ਵਿਛੋੜੇ ਦੇ ਗੀਤ, ਮੇਲ ਦੇ ਗੀਤ, ਹਰ ਪ੍ਰਕਾਰ ਦੇ ਗੀਤ ਇਸ ਸਮੇਂ ਵਿੱਚ ਰਚੇ ਗਏ ਤੇ ਗਾਏ ਗਏ ਹਨ। ਪਰ ਕਿਸੇ ਵਿੱਚ ਵੀ ਉਹ ਝਗੜੇ ਤੇ ਮਸਲੇ ਜਿਨ੍ਹਾਂ ਪਿੱਛੇ ਕਈਆਂ ਥਾਵਾਂ 'ਤੇ ਰਾਤ ਦਿਨ ਚੀਕ-ਚਿਹਾੜਾ ਪੈਂਦਾ ਹੈ, ਨਹੀਂ ਗਾਏ ਗਏ। ਸਮਾਜਿਕ ਮਸਲਿਆਂ ਦੇ ਖੋਜੀ ਲਈ ਇਹ ਪੱਕਾ ਸਬੂਤ ਹੈ ਇਸ ਗੱਲ ਦਾ, ਕਿ ਇਹ ਸੁਆਲ ਪੰਜਾਬੀ ਲੋਕਾਂ ਦੀਆਂ ਰੂਹਾਂ ਨੂੰ ਨਹੀਂ ਟੁੰਬਦੇ ਤੇ ਭਾਵੇਂ ਇਨ੍ਹਾਂ ਨੂੰ ਕਿਤਨੀ ਅਹਿਮੀਅਤ ਕੁਝ ਹਲਕਿਆਂ ਵਿੱਚ ਕਿਉਂ ਨਾ ਦਿੱਤੀ ਜਾਵੇ, ਪੰਜਾਬੀ ਹਿਰਦਾ ਸਮੁੱਚੇ ਤੌਰ 'ਤੇ ਇਨ੍ਹਾਂ ਨੂੰ ਸਤਹੀ ਤੇ ਓਪਰਾ ਸਮਝਦਾ ਹੈ।

ਪਿਛਲੇ ਪੰਜਾਹ ਸੱਠ ਸਾਲਾਂ ਵਿੱਚ, ਦੇਸ਼ ਦੇ ਜੀਵਨ ਵਿੱਚ, ਉਤਨੀਆਂ ਹੀ ਮਹਾਨ ਤੇ ਅਹਿਮ ਤਬਦੀਲੀਆਂ ਹੋਈਆਂ ਹਨ, ਜਿਤਨੀਆਂ ਕਿ ਦਸਵੀਂ ਸਦੀ ਤੇ 18ਵੀਂ ਸਦੀ ਵਿਚਕਾਰ, ਪੰਜਾਬ ਵਿੱਚ ਖ਼ਾਸ ਕਰਕੇ, ਤੇ ਹਿੰਦੁਸਤਾਨ ਵਿੱਚ ਆਮ ਕਰਕੇ, ਭਾਈਚਾਰਕ, ਆਰਥਿਕ ਤੇ ਰਾਜਸੀ ਅਦਲਾ-ਬਦਲੀਆਂ ਹੋਈਆਂ। ਪਿੰਡਾਂ ਦੀ ਨਿਰਲੇਪਤਾ ਟੁੱਟ ਚੁੱਕੀ ਹੈ, ਕਿਉਂਕਿ ਹੁਣ ਉਨ੍ਹਾਂ ਨੂੰ ਆਪਣੀਆਂ ਹਰ ਕਿਸਮ ਦੀਆਂ ਲੋੜਾਂ ਲਈ ਸ਼ਹਿਰਾਂ ਵੱਲ ਤੇ ਪਰਦੇਸਾਂ ਵੱਲ ਝਾਕਣਾ ਪੈਂਦਾ ਹੈ। ਪੇਂਡੂ ਦਸਤਕਾਰੀ ਨਾ ਰਹੀ ਤੇ ਸਾਡੇ ਪੇਂਡੂ ਆਰਥਿਕ ਜੀਵਨ ਵਿੱਚੋਂ ਸ਼ਾਹੂਕਾਰ ਅਲੋਪ ਹੁੰਦੇ

ਜਾ ਰਹੇ ਹਨ। ਸਾਂਝੇ ਟੱਬਰਾਂ ਦਾ ਰਿਵਾਜ ਮੱਧਮ ਪੈ ਗਿਆ ਹੈ ਤੇ ਪੰਚਾਇਤਾਂ ਆਪਣੇ ਕੁਦਰਤੀ ਰੂਪ ਵਿੱਚ ਹਮੇਸ਼ਾ ਲਈ ਮਿਟ ਚੁੱਕੀਆਂ ਹਨ। ਮੁਕੱਦਮੇਬਾਜ਼ੀ, ਸ਼ਰਾਬ-ਖ਼ੋਰੀ, ਆਦਿ ਭੈੜੀਆਂ ਰਸਮਾਂ ਨੇ ਸਾਡੇ ਭਾਈਚਾਰੇ ਦੀ ਸਦਾਚਾਰਕ ਨੀਂਹ ਨੂੰ ਹਿਲਾ ਦਿੱਤਾ ਹੈ। ਜ਼ਿੰਦਗੀ ਦੀਆਂ ਇਹ ਤਬਦੀਲੀਆਂ ਗੀਤ ਬਣਾਉਣ ਵਾਲੇ ਦਿਲਾਂ ਨੇ ਅੱਖਾਂ ਤੋਂ ਓਹਲੇ ਨਹੀਂ ਕੀਤੀਆਂ।

1. ਰੇਲ ਗੱਡੀ ਬਣਦੀ ਹੈ, ਤੇ ਨਵੀਂ ਰੇਲ ਦੀ ਲੀਹ ਨਿਕਲਦੀ ਹੈ ਤਾਂ ਰੇਲ ਨੇ ਬਾਦਸ਼ਾਹੀ ਰੋਹਬ-ਦਾਬ ਨਾਲ ਆਉਣਾ, ਆਉਣ ਵੇਲੇ ਦੂਸਰੀਆਂ ਸਵਾਰੀਆਂ ਲਈ ਰਸਤੇ ਫਾਟਕ ਬੰਦ ਹੋ ਜਾਣੇ, ਕਿਸੇ ਨੂੰ ਆਪਣੇ ਪ੍ਰੀਤਮ ਦੇ ਹੁਸਨ ਦੇ ਦਬਦਬੇ ਦੀ ਯਾਦ ਕਰਵਾਂਦੇ ਹਨ:

ਕੰਮ ਸਰਕਾਰੀ ਸ਼ੁਰੂ ਹੋ ਗਿਆ,
ਪੱਕੀ ਸੜਕ ਬਣਾਈ।
ਪਹਿਲਾਂ ਸੜਕ 'ਤੇ ਸਿੱਟ ਲਏ ਬਾਲੇ,
ਪਿੱਛੋਂ ਲੈਨ ਟਿਕਾਈ।
ਵੇਖ ਲਉ ਗੱਡੀ ਆਉਂਦੀ ਲੈਨ 'ਤੇ,
ਇੰਜਨ ਨੇ ਸੀਟੀ ਵਜਾਈ।
ਰਸਤਾ ਛੋੜ ਦਿਉ, ਹੀਰ ਮਜਾਜਣ ਆਈ।

ਆਪਣੇ ਹੁਸਨ ਦੀ ਕਦਰ ਤੋਂ ਜਾਣੂੰ ਤੇ ਆਪਣੀਆਂ ਅਦਾਵਾਂ ਦੇ ਮੁੱਲ ਤੋਂ ਵਾਕਿਫ਼, ਹੀਰ ਉਸੇ ਸ਼ਾਨ-ਬਾਨ ਨਾਲ ਆਉਂਦੀ ਹੈ, ਜਿਸ ਨਾਲ ਕਿ ਗੱਡੀ ਪਲੇਟਫ਼ਾਰਮ 'ਤੇ ਆਉਂਦੀ ਹੈ।

2. ਸਿਪਾਹੀ ਦੀ ਜ਼ਿੰਦਗੀ ਜੰਗੋ-ਜਦਲ ਦਾ ਜੀਵਨ ਪੰਜਾਬੀ ਗਭਰੂ ਦੇ ਭਾਗਾਂ ਵਿੱਚ ਉਸ ਸਮੇਂ ਤੋਂ ਲਿਖਿਆ ਗਿਆ, ਜਿਸ ਸਮੇਂ ਕਿ ਹਿੰਦੂਕੁਸ਼ ਦੀਆਂ ਬਰਫ਼ਾਨੀ ਚੋਟੀਆਂ ਤੋਂ ਇੱਕ ਪਾਣੀ ਦੀ ਧਾਰਾ ਹਿਮਾਲਿਆ ਦੀਆਂ ਪੱਕੀਆਂ ਚਟਾਨਾਂ ਨੂੰ ਕੱਟ ਕੱਟ ਕੇ ਦੱਰਾ ਖ਼ੈਬਰ ਬਣਾਉਣ ਵਿੱਚ ਕਾਮਯਾਬ ਹੋ ਗਈ। ਪੰਜਾਬ ਦੇ ਅੰਗਰੇਜ਼ੀ ਰਾਜ ਵਿੱਚ ਸ਼ਾਮਿਲ ਹੋਣ 'ਤੇ ਪੰਜਾਬੀਆਂ ਨੂੰ ਸਰਕਾਰੀ ਫ਼ੌਜ ਵਿੱਚ ਸਨਮਾਨ ਨਾਲ ਥਾਂ ਦਿੱਤੀ ਗਈ। ਪੰਜਾਬੀ ਗਭਰੂ ਜਵਾਨ ਫ਼ੌਜ ਵਿੱਚ ਹੁਣ ਭੀ ਉਸੇ ਤਰ੍ਹਾਂ ਭਰਤੀ ਹੁੰਦੇ ਹਨ। ਪਰ ਸਭ ਦਾ ਦਿਲ ਗੁਰਦਾ ਇੱਕੋ ਜਿਹਾ ਨਹੀਂ ਹੁੰਦਾ:

ਇੰਦਰ ਸਿੰਘ ਦੀ ਕਰ ਦੇ ਮਿਣਤੀ,
ਫੀਤਾ ਛਾਤੀ ਧਰਿਆ।
ਚੌਦਾਂ ਨੰਬਰ ਨਾਉਂ ਇੰਦਰ ਦਾ,
ਦਫ਼ਤਰ ਦਾਖ਼ਲ ਕਰਿਆ।
ਪ੍ਰੇਮਾ ਡਰ ਕੇ ਹਟਿਆ ਪਿਛਾਂਹ ਨੂੰ,
ਸਾਰਾ ਹੌਂਸਲਾ ਮਰਿਆ।
ਘਰ ਨੂੰ ਮੁੜ ਤੁਰਿਆ,
ਭਰਤੀ ਹੋਣ ਤੋਂ ਡਰਿਆ।

3. ਇੰਦਰ ਸਿੰਘ ਚੌਦਾਂ ਨੰਬਰ ਵਿੱਚ ਭਰਤੀ ਹੋ ਗਿਆ, ਤੇ ਕੋਈ ਦਿਨ ਪਾ ਕੇ, ਨੇਕ ਨਾਮਣਾ ਖੱਟ ਸਰਦਾਰੀਆਂ ਲੈ ਕੇ ਘਰ ਨੂੰ ਮੁੜੇਗਾ ਪਰ ਉਸ ਸਜਰੀ ਵਿਆਹੀ ਵਹੁਟੀ ਨਾਲ ਸਲਾਹ ਕਰਕੇ ਉਸਨੂੰ ਸਾਹਬ ਨੇ ਭਰਤੀ ਨਹੀਂ ਸੀ ਕੀਤਾ।

ਸੁਣ ਵੇ ਫ਼ਰੰਗੀਆ ਸਧਰਾਂ ਮੇਰੀਆਂ,
ਮੈਂ ਤੈਨੂੰ ਆਖ ਸੁਣਾਵਾਂ।
ਛੁੱਟੀ ਦੇ ਮੇਰੇ ਸੂਰਮੇ ਸਿਪਾਹੀ ਨੂੰ,
ਧਾ ਗਲਵੱਕੜੀ ਪਾਵਾਂ।
ਖੰਡ ਮੱਖਣਾਂ ਦੇ ਪਾਲੇ ਮਾਹੀ ਨੂੰ,
ਰਫ਼ਲ ਨਾ ਕਦੇ ਫੜਾਵਾਂ।
ਫ਼ਰੰਗੀਆ ਤਰਸ ਕਰੀਂ,
ਤੇਰਾ ਜਸ ਪਿੱਪਲਾਂ ਹੇਠ ਗਾਵਾਂ।

4. ਇੰਦਰ ਜਾਂ ਸੌਣ, ਭਰਤੀ ਤਾਂ ਹੋ ਗਿਆ, ਰਫ਼ਲ ਫੜ ਕੇ ਪਰੇਡਾਂ ਕਰਨ ਲੱਗ ਗਿਆ ਪਰ ਦਿਲਾਂ ਨੂੰ ਦਿਲਾਂ ਵਿੱਚੋਂ ਹੀ ਰਾਹ ਆਖਦੇ ਨੇ। ਆਪਣੀ ਘਰ ਵਾਲੀ ਦੇ ਵਿਜੋਗ ਦੀ ਸੱਟ ਉਸ ਦੇ ਦਿਲ ਉੱਤੇ ਵੀ ਪੈਂਦੀ ਹੈ। ਇੱਕ ਦਿਨ ਛਾਉਣੀ ਵਿੱਚ ਕਮਾਨ ਅਫ਼ਸਰ ਦੇ ਬੰਗਲੇ ਨੂੰ ਅੱਗ ਲੱਗ ਗਈ ਤੇ ਉਸ ਦੀ ਮੇਮ ਤੇ ਦੋ ਲੜਕੇ ਅੰਦਰ ਰਹਿ ਗਏ। ਸੌਣ ਸਿੰਘ ਆਪਣੀ ਜਾਨ ਹੂਲ ਕੇ ਉਨ੍ਹਾਂ ਨੂੰ ਅੱਗ ਵਿੱਚੋਂ ਕੱਢ ਲਿਆਇਆ ਤੇ ਮੇਮ ਸਾਹਬ ਦੇ ਖ਼ੁਸ਼ ਹੋਣ 'ਤੇ ਉਹੋ ਮੰਗ ਕੀਤੀ ਜੋ ਉਸ ਦੀ ਦੂਰ ਬੈਠੀ ਘਰ ਵਾਲੀ ਦੇ ਦਿਲ ਦੀਆਂ ਗਹਿਰਾਈਆਂ ਦੇ ਅੰਦਰ ਸੀ, ਕਿ ਮੇਰਾ ਨਾਮ ਕੱਟ ਦਿਉ ਤੇ ਘਰ ਜਾਣ ਦੀ ਛੁੱਟੀ ਦੇ ਦਿਓ:

ਬੰਗਲਾ ਮਚ ਉੱਠਿਆ, ਸ਼ੋਰ ਸਾਹਬ ਨੇ ਪਾਇਆ।
ਵੱਡਾ ਸਾਹਬ ਹੰਝੂ ਕੇਰੇ, ਬੰਗਲੇ ਵਿੱਚ ਅੱਗ ਭੜਕੇ।
ਅੰਦਰ ਸੁੱਤੇ ਰਹਿ ਗਏ ਰੱਬਾ, ਮੇਮ ਤੇ ਦੋਵੇਂ ਲੜਕੇ।
ਕੌਣ ਮੌਤ ਨੂੰ ਕਰੇ ਮਸ਼ਕਰੀ, ਕੱਢੇ ਅੰਦਰ ਵੜ ਕੇ।
ਭਿਉਂ ਭੂਰਾ ਸੌਣ ਅੰਦਰ ਵੜਿਆ,
ਨਾਮ ਗੁਰਾਂ ਦਾ ਪੜ੍ਹ ਕੇ।
ਇਉਂ ਤੇਹਾਂ ਨੂੰ ਕੱਢ ਲਿਆਇਆ,
ਵਿੱਚ ਗੋਦੀ ਦੇ ਫੜ ਕੇ
ਕਿਹਾ ਮੇਮ ਨੇ "ਵੈਲ ਡਨ, ਸੌਣਾ,
ਬੱਚੜੇ ਰਖ ਲਏ ਮੇਰੇ,
ਜੈਸਾ ਮਾਂਗਟਾ, ਵੈਸਾ ਡੇਟਾ ਬਹੁ ਗੁਣ ਗਾਵਾਂ ਤੇਰੇ।"
ਸੌਣ ਬੋਲਿਆ—ਨਾਵਾਂ ਕਟਾ ਦੇ, ਫ਼ੌਜ 'ਚ ਕਸ਼ਟ ਘਨੇਰੇ।
ਰਫ਼ਲਾਂ ਫੜ ਰੱਖ ਲੌਂ, ਮੈਂ ਜਾਵਾਂ ਵਤਨ ਦੇ ਡੇਰੇ।
ਕਿਹਾ ਮੇਮ ਨੇ "ਓ ਵੈੱਲ, ਸੌਣਾ,
ਯਿਹ ਕਿਆ ਬਾਟ ਸੁਣਾਵੇਂ।
ਦਿਨ ਪਾ ਕੇ ਤੇਰੀ ਪਿਨਸ਼ਨ ਹੋ ਜੂ,
ਬੈਠ ਮਜੇ ਨਾਲ ਖਾਵੇਂ।

ਇਹ ਗੀਤ ਇੱਥੇ ਹੀ ਮੁਕ ਜਾਂਦਾ ਹੈ ਤੇ ਪਤਾ ਨਹੀਂ ਕਿ ਸੌਣ ਸਿੰਘ ਦਾ ਨਾਵਾਂ ਕੱਟਿਆ ਗਿਆ ਕਿ ਨਹੀਂ।

ਸਰੀਰ, ਮਨ ਤੇ ਰੂਹ ਤਿੰਨ ਛਿੱਲੜ, ਜਾਂ ਤਿੰਨ ਅੰਗ, ਮੰਨੇ ਗਏ ਹਨ ਆਦਮੀ ਦੇ। ਤਿੰਨਾਂ ਅੰਗਾਂ ਦੀਆਂ ਤ੍ਰੈ ਲੋੜਾਂ ਹਨ—ਸਰੀਰ ਦੀ ਲੋੜ, ਮਨ ਦੀ ਲੋੜ, ਤੇ ਰੂਹ ਦੀ ਲੋੜ। ਇਹ ਤਿੰਨ ਮੰਬੇ ਹਨ, ਇਨਸਾਨੀ ਜੱਦੋ-ਜਹਿਦ ਤੇ ਕੋਮਲ ਹੁਨਰਾਂ ਦੇ। ਪੰਜਾਬ ਦੀ ਲੋਕ-ਕਵਿਤਾ ਤੇ ਲੋਕ-ਗੀਤ ਵੀ, ਇਨ੍ਹਾਂ ਤਿੰਨਾਂ ਹੀ ਕਿਸਮਾਂ ਵਿੱਚ ਸੁਖਾਲ ਨਾਲ ਵੰਡੇ ਜਾ ਸਕਦੇ ਹਨ। ਇੱਕ ਉਹ ਗੀਤ ਹਨ, ਜੋ ਰੋਟੀ ਦੀ ਭੁੱਖ ਤੇ ਉਸ ਤੋਂ ਪੈਦਾ ਹੋਏ ਮਸਲਿਆਂ ਵਿੱਚੋਂ ਨਿਕਲੇ ਹਨ। ਸਾਡੇ ਆਰਥਿਕ ਜੀਵਨ ਦੀਆਂ ਬੁਨਿਆਦਾਂ, ਖੇਤੀ ਬਾੜੀ, ਫ਼ੌਜੀ ਨੌਕਰੀ ਤੇ ਹੋਰ ਦੂਜੀਆਂ ਨੌਕਰੀਆਂ ਲਈ ਘਰ ਬਾਰ ਛੱਡਣਾ, ਫ਼ਸਲਾਂ ਦੀ ਦੇਖ ਸਾਂਭ ਆਦਿਕ ਬਾਰੇ ਜਿਤਨੇ ਗੀਤ ਹਨ, ਉਹ ਪਹਿਲੀ ਕਿਸਮ ਦੀ ਭੁੱਖ, ਸਰੀਰਕ ਭੁੱਖ ਤੋਂ ਉਤੰਪਨ ਹੋਏ ਕਹੇ ਜਾ ਸਕਦੇ ਹਨ। ਪਰ ਆਦਮੀ ਸਿਰਫ਼ ਰੋਟੀ ਸਹਾਰੇ ਨਹੀਂ ਜੀਉਂਦਾ, ਮਨ ਦੀ ਭੁੱਖ ਦਾ ਵੀ ਉਪਰਾਲਾ ਕਰਨਾ ਪੈਂਦਾ ਹੈ। ਇਨਸਾਨੀ ਪਿਆਰ ਤੇ ਸੰਜੋਗ ਵਿਜੋਗ, ਬਿਰਹੋਂ ਫ਼ਿਰਾਕ ਦੇ ਅਜ਼ਲੀ ਝਗੜੇ, ਪ੍ਰੇਮ-ਇਸ਼ਕ ਦੇ ਅਮੁੱਕ ਕਿੱਸੇ, ਦੂਸਰੀ ਕਿਸਮ ਦੀ ਭੁੱਖ 'ਚੋਂ ਪੈਦਾ ਹੁੰਦੇ ਹਨ। ਤੀਸਰੀ ਭੁੱਖ ਆਤਮਾ ਦੀ ਭੁੱਖ ਹੈ, ਤੇ ਇਸ ਦੀ ਖ਼ੁਰਾਕ, ਧਰਮ, ਮਜ਼ਹਬ, ਸਾਧਨ, ਤਸੱਵੁਫ਼ ਆਦਿਕ ਹਨ। ਪੰਜਾਬੀ ਦੇ ਲੋਕ-ਗੀਤ ਇਨ੍ਹਾਂ ਤਿੰਨਾਂ ਹੀ ਕਿਸਮ ਦੇ ਰਸਾਂ ਦਾ ਅਣਮੁੱਲਾ ਖ਼ਜ਼ਾਨਾ ਹਨ।

ਪਹਿਲੀ ਕਿਸਮ ਦੇ ਗੀਤ ਅਣਗਿਣਤ ਗਿੱਧਾ-ਬੋਲੀਆਂ ਤੇ ਟੱਪਿਆਂ ਦੀ ਸ਼ਕਲ ਵਿੱਚ ਮੌਜੂਦ ਹਨ ਤੇ ਆਮ ਲੋਕਾਂ ਦੇ ਦਿਲਾਂ ਵਿੱਚੋਂ ਸਿੱਧੇ ਨਿਕਲੇ ਤੇ ਉਨ੍ਹਾਂ ਦੀ ਸਾਂਝੀ ਰਚਨਾ ਕਹੇ ਜਾ ਸਕਦੇ ਹਨ। ਦੂਸਰੀ ਕਿਸਮ ਦੇ ਗੀਤ, ਸਾਡੇ ਅਨੇਕਾਂ ਕਿੱਸੇ ਕਹਾਣੀਆਂ, ਹੀਰ ਰਾਂਝਾ, ਸੋਹਣੀ ਮਹੀਂਵਾਲ, ਆਦਿਕ ਦੀਆਂ ਜੀਵਨੀਆਂ ਜੋ ਲੋਕ-ਗੀਤਾਂ ਜਾਂ ਇਨਫ਼ਰਾਦੀ ਕਵਿਤਾ ਦਾ ਰੂਪ ਧਾਰ ਕੇ ਸਾਡੇ ਗਲੀ ਮੁਹੱਲਿਆਂ ਵਿੱਚ ਪ੍ਰਚੱਲਤ ਹਨ। ਤੀਜੀ ਕਿਸਮ ਦੇ ਗੀਤ, ਤਸੱਵੁਫ਼ ਤੇ ਧਾਰਮਿਕ ਰਮਜ਼ਾਂ ਦੇ ਗੀਤ, ਬਹੁਤ ਕਰਕੇ ਕਾਫ਼ੀਆਂ ਤੇ ਗੁਰਬਾਣੀ ਦੇ ਸ਼ਬਦਾਂ ਦੇ ਰੂਪ ਵਿੱਚ ਹਨ।

ਪੰਜਾਬ ਦੀ ਜ਼ਿੰਦਗੀ ਪੇਂਡੂ ਜ਼ਿੰਦਗੀ ਹੈ ਤੇ ਸਾਡੀ ਰਹਿਣੀ ਮਰਦਾਂ ਤੇ ਤ੍ਰੀਮਤਾਂ ਦਾ ਬਹੁਤ ਸਾਰਾ ਸਮਾਂ, ਖੇਤਾਂ ਵਿੱਚ ਜਾਂ ਘਰਾਂ ਵਿੱਚ, ਜਾਂ ਪਿੰਡ ਦੀ ਕਿਸੇ ਬਾਹਰ ਵਾਰ ਨੁੱਕਰੇ, ਜਿੱਥੇ ਪਾਣੀ ਦਾ ਛੰਭ ਹੋਵੇ ਤੇ ਪਿੱਪਲਾਂ ਬਰੋਟਿਆਂ ਦੀ ਸੰਘਣੀ ਛਾਂ ਹੋਵੇ, ਉੱਥੇ ਲੰਘਦਾ ਹੈ। ਗਲੀਆਂ ਵਿੱਚ ਫਿਰਦੇ ਹਨ, ਮੰਗਤੇ, ਫ਼ਕੀਰ ਜਾਂ ਇੰਞਾਣੇ ਬਾਲ ਜਾਂ ਕਿਤੇ ਕਿਤੇ ਦਿਨ ਦਿਹਾੜ, ਵਿਆਹ, ਤਿਉਹਾਰ ਵੇਲੇ ਕੁੜੀਆਂ ਕੱਤਰੀਆਂ। ਇਸ ਕਰਕੇ ਪੰਜਾਬ ਦੇ ਗੀਤ, ਬਹੁਤ ਕਰਕੇ ਜਾਂ ਖੇਤਾਂ ਵਿੱਚ ਗਾਏ ਜਾਂਦੇ ਹਨ ਤੇ ਜਾਂ ਘਰ ਦੇ ਅੰਦਰ। ਹੁਣ ਅਸੀਂ ਪਾਠਕਾਂ ਦੀ ਵਾਕਫ਼ੀ ਸਿਰਫ਼ ਉਨ੍ਹਾਂ ਗੀਤਾਂ ਨਾਲ ਹੀ ਕਰਵਾਂਦੇ ਹਾਂ, ਜਿਹੜੇ ਕਿ ਪੰਜਾਬੀ ਹਿਰਦੇ ਵਿੱਚੋਂ ਨਿਕਲ ਕੇ ਗਲੀਆਂ ਵਿੱਚ ਗਾਏ ਜਾਂਦੇ ਹਨ। ਪਰ ਗਲੀਆਂ ਵਿੱਚ ਗਾਏ ਜਾਣ ਵਾਲੇ ਗੀਤਾਂ ਦਾ ਦਾਇਰਾ

ਇਤਨਾ ਤੰਗ ਹੈ ਕਿ ਇਨ੍ਹਾਂ ਤੋਂ ਪੰਜਾਬੀ ਗੀਤਾਂ ਦੀ ਮਿੱਠਤ, ਵਿਸ਼ਾਲਤਾ ਤੇ ਡੂੰਘਾਈ ਦਾ ਅਨੁਮਾਨ ਲਾਉਣਾ ਬਹੁਤ ਵੱਡੀ ਭੁੱਲ ਹੋਵੇਗੀ।

ਬਾਲਪੁਣੇ ਦੀ ਬੇ-ਫ਼ਿਕਰੀ ਤੇ ਖ਼ਰਮਸਤੀ ਸਭ ਸਮਿਆਂ ਤੇ ਸਭ ਦੇਸ਼ਾਂ ਵਿੱਚ ਇੱਕੋ ਜਿਹੀ ਦੇਖਣ ਵਿੱਚ ਆਈ ਹੈ। ਪਿੰਡਾਂ ਵਿੱਚ, ਗੁਰਦੁਆਰਿਆਂ ਵਿੱਚ, ਰੋਜ਼ ਸਵੇਰੇ ਕੜਾਹ ਪ੍ਰਸ਼ਾਦ ਵਰਤਦਾ ਹੈ, ਜਿਸ ਦੇ ਵਿੱਚ ਦਿਲਚਸਪੀ ਲੈਣ ਦੇ ਕਾਰਨ ਤੁਸੀਂ ਛੋਟੇ ਛੋਟੇ ਮੁੰਡੇ ਕੁੜੀਆਂ ਨੂੰ ਬਹੁਤਾ ਉਲਾਂਭਾ ਨਹੀਂ ਦੇ ਸਕਦੇ। ਗੁਰਦੁਆਰਿਆਂ ਦੇ ਭਾਈ ਵੀ ਬਹੁਤ ਕਰਕੇ ਬੁੱਢੇ, ਸੁੱਕੜੇ ਤੇ ਚਿੜਚਿੜੇ ਮਿਜ਼ਾਜ ਦੇ ਹੁੰਦੇ ਹਨ। ਇਸ ਲਈ ਉਨ੍ਹਾਂ ਨੂੰ ਹੋਰ ਚਿੜ੍ਹਾਉਣ ਦੀ ਖ਼ਾਹਿਸ਼ ਵੀ ਗ਼ੈਰ-ਕੁਦਰਤੀ ਨਹੀਂ ਕਹੀ ਜਾ ਸਕਦੀ। ਜੇ ਕੋਈ ਚਲਾਕੀ ਨਾਲ ਜਾਂ ਕਿਸੇ ਹੋਰ ਢੰਗ ਨਾਲ ਦੂਸਰੀ ਵਾਰ ਕੜਾਹ ਪ੍ਰਸ਼ਾਦ ਲੈਣ ਦੀ ਕੋਸ਼ਿਸ਼ ਕਰੇ ਤਾਂ ਭਾਈ ਸਹਾਰ ਨਹੀਂ ਸਕਦਾ। ਇਸ ਲਈ ਛੋਟੇ ਛੋਟੇ ਮੁੰਡੇ ਕੁੜੀਆਂ, ਸ਼ਾਮ ਦੇ ਵੇਲੇ, ਟੋਲੀਆਂ ਬੰਨ੍ਹ ਕੇ ਭਾਈ ਦੇ ਬੂਹੇ ਅੱਗੇ ਜਾ, ਪਰ ਉਸ ਤੋਂ ਕਾਫ਼ੀ ਵਿੱਥ 'ਤੇ ਖੜੋ ਕੇ, ਗਾਂਦੇ ਹਨ:

ਭਾਈ ਹੁਰਾਂ ਦੀਆਂ ਖੋਤੀਆਂ, ਚੁੱਗਣ ਗਈਆਂ ਘਾਹ।
ਜੱਟਾਂ ਮਾਰੀਆਂ ਸੋਟੀਆਂ, ਆਈਆਂ ਪੂਛਲ ਚਾ।
ਵਾੜ ਪਿੰਡ ਦੀ ਟੱਪ ਕੇ, ਵੜੀਆਂ ਦਾਇਰੇ ਜਾ।
ਬਚ ਕੇ ਜਾਣਾ ਭਾਈ ਜੀ, ਆਸੋ ਕੱਛ ਪੜਾ।
ਭਾਈ ਜੀ ਦੋਹਰਾ ਗੱਫਾ।

ਲੋਹੜੀ ਦੇ ਤਿਉਹਾਰ ਉੱਤੇ ਪੰਜਾਬ ਦੇ ਪਿੰਡਾਂ ਵਿੱਚ ਅਗਨੀ ਦੇ ਭਾਂਬੜ ਗਲੀਆਂ ਵਿੱਚ ਬਾਲੇ ਜਾਂਦੇ ਹਨ ਤੇ ਉਸ ਅੱਗ ਦੇ ਦੁਆਲੇ ਬੁੱਢੜੇ ਤੇ ਜਵਾਨ ਨੱਚਦੇ ਤੇ ਗਾਉਂਦੇ ਹਨ। ਇਹ ਅੱਗ ਬਾਲਣ ਲਈ ਬੱਚੇ ਘਰਾਂ ਵਿੱਚੋਂ ਲੱਕੜੀ ਲੱਕੜੀ ਇਕੱਠੀ ਕਰਦੇ ਹਨ, ਟੋਲੀਆਂ ਬਣਾ ਕੇ ਤੇ ਗੀਤ ਗਾ ਗਾ ਕੇ। ਸੁਣੋ:

ਸੋਟੀ ਨੀ ਇੱਕ ਸੋਟੀ ਨੀ, ਰੱਬ ਦੇਵੇ ਵੀਰਾ ਵਹੁਟੀ।
ਇਸ ਵਹੁਟੀ ਵੇਲ ਵਧਾਈ ਜੀ।
ਘਰ ਵਿਹੜੇ ਮਹਿਕ ਲਗਾਈ ਜੀ।
ਉਹ ਵਹੁਟੀ ਦੇ ਲੰਮੇ ਵਾਲ, ਸੀਸ ਗੁੰਦਾਵੇ ਚੰਬੇ ਨਾਲ।
ਸੋਈ ਚੰਬਾ ਲੋੜੀਦਾ,
ਕੁਝ ਬਾਲਣ ਚਾਹੀਏ ਲੋਹੜੀ ਦਾ।

ਘਰ ਦੀ ਸੁਆਣੀ ਅੰਦਰਲੇ ਆਹਰ ਪਾਹਰ ਵਿੱਚ ਰੁੱਝੀ ਹੋਈ ਹੈ, ਜਾਂ ਉਂਝ ਹੀ ਉਹਨਾਂ ਬਾਲਾਂ ਦੇ ਮਿੱਠੇ ਮਿੱਠੇ ਗੀਤ ਹੋਰ ਸੁਣਨਾ ਚਾਹੁੰਦੀ ਹੈ, ਇਸ ਲਈ ਲੱਕੜੀਆਂ ਦੇਣ ਵਿੱਚ ਢਿੱਲ ਕਰਦੀ ਹੈ। ਕੁੜੀਆਂ ਮੁੰਡੇ ਨਵਾਂ ਗੀਤ ਛੋਂਹਦੇ ਹਨ:

ਸਾਡੇ ਪੈਰਾਂ ਹੇਠ ਸਲਾਈਆਂ,
ਨੀ ਅਸੀਂ ਕਿਹੜੇ ਵੇਲੇ ਦੀਆਂ ਆਈਆਂ।
ਤੇਰੇ ਕੋਠੇ ਉੱਤੇ ਮੋਰ, ਸਾਨੂੰ ਛੇਤੀ ਛੇਤੀ ਤੋਰ।
ਦੇਹ ਮਾਈ ਲੱਕੜੀ, ਜੀਵੇ ਤੇਰੀ ਬੱਚੜੀ।

ਇਹ ਇੱਕ ਭੁੱਖੀ ਗ਼ਰੀਬ ਮੰਗਤੀ ਦਾ ਗੀਤ ਹੈ, ਅਰੂਜ਼ ਤੇ ਪਿੰਗਲ ਦਿਆਂ ਬੰਧਨਾਂ ਤੋਂ ਆਜ਼ਾਦ, ਪਰ ਸਿੱਧਾ ਤੇ ਪੁਰ ਅਸਰ:

ਬੀਬੀ ਟੱਬਰ ਵਾਲੀ,
ਬੀਬੀ ਕਾਕੇ ਦੀ ਮਾਂ,
ਬੀਬੀ ਸੁਹਣੇ ਦੀ ਮਾਂ, ਰਾਣੀ ਰੋਟੀ ਦਵਾ।
ਬੂਹਾ ਵਸਦਾ ਰਹੇ,
ਦੀਵਾ ਜਗਦਾ ਰਹੇ,
ਅੰਦਰ ਭਰਿਆ ਰਹੇ, ਰਾਣੀ ਰੋਟੀ ਦਵਾ।
ਸਾਰੀ ਨਗਰੀ ਵੱਸੇ,
ਹਰ ਕੋਈ ਖੇਲੇ ਹੱਸੇ,
ਪਰ ਮੈਂ ਭੁੱਖੀ ਭਾਣੀ, ਰਾਣੀ ਰੋਟੀ ਦਵਾ।

ਸਵੇਰ ਦਾ ਵੇਲਾ ਹੈ, ਹੁਨਾਲੇ ਦੀ ਰੁੱਤ। ਸੂਰਜ ਦੀ ਟਿੱਕੀ ਚੜ੍ਹ ਆਈ ਹੈ ਤੇ ਚਿੜੀਆਂ ਚੂਹਕ ਪਈਆਂ ਹਨ। ਘਰਾਂ ਅੰਦਰ ਦੁੱਧਾਂ ਦੇ ਰਿੜਕਣ ਤੇ ਹੋਰ ਕੰਮ ਕਾਰਾਂ ਦਾ ਨਿੰਮ੍ਹਾ ਨਿੰਮ੍ਹਾ ਰੌਲਾ ਸ਼ੁਰੂ ਹੋ ਗਿਆ ਹੈ। ਪਿੱਛੋਂ ਬਾਹਰ ਦੀ ਝਿੜੀ ਦਾ ਸਾਈਂ ਬੇਹੀ ਰੋਟੀ, ਲੱਸੀ, ਮੱਖਣ ਮੰਗਣ ਆਇਆ ਤੇ ਸੁਰੀਲੀ ਸੁਰ ਵਿੱਚ ਬੂਹੇ 'ਤੇ ਆ ਕੇ ਆਪਣੇ ਦੁਤਾਰੇ ਨਾਲ ਗਾਂਦਾ ਹੈ:

ਅੰਮਾਂ ਨੀ ਮੈਂ ਮਰਦੀ ਜਾਵਾਂ,
ਮੇਰੇ ਉੱਠਣ ਸੂਲ ਕਲੇਜੇ।
ਬਿਰਹੋਂ ਕਸਾਈ ਅੰਦਰ ਵੜਿਆ,
ਤੇ ਕੀਤੀ ਰੇਜੇ ਰੇਜੇ।
ਜਿਸ ਦਿਨ ਦੀ ਘਰ ਖੇੜੇ ਦੇ ਆਈ,
ਸੁੱਖ ਨਾ ਸੁੱਤੀ ਸੇਜੇ।
ਤਿਨ੍ਹਾਂ ਵਿੱਟੋਂ ਕੁਰਬਾਨ ਬਿਹਾਰੀ,
ਜੋ ਚਾਕ ਅਸਾਥੇ ਭੇਜੇ।

ਘਰ ਵਾਲੀ ਦਾ ਹੱਥ ਰੁੱਝਾ ਹੋਇਆ ਹੈ, ਉਹ ਸਾਈਂ ਜੀ ਨੂੰ ਵਿਦਾ ਨਹੀਂ ਕਰ ਸਕੀ, ਤਾਂ ਹੋਰ ਸੱਦ ਉੱਠਦੀ ਹੈ:

ਇੱਕ ਦਿਨ ਮੈਂ ਮੁਰਸ਼ਦ ਦੇ ਕੋਲੋਂ,
ਪ੍ਰੇਮ ਸੁਰਾਹੀ ਪੀਤੀ।
ਭਾਏ ਅਸਾਡੇ ਲਿਖੀ ਫ਼ਕੀਰੀ,
ਸੋ ਮਸਤਕ ਧਰ ਲੀਤੀ।
ਪਿਛਲੀ ਉਮਰ ਗੁਨਾਹੀਂ ਬੀਤੀ,
ਹਰਿ ਕੀ ਭਗਤ ਨਾ ਕੀਤੀ।
ਆਗੇ ਸਮਝ ਚਲੋ ਨੰਦ ਲਾਲਾ,
ਜੋ ਬੀਤੀ ਸੋ ਬੀਤੀ।

•

# ਪੰਜਾਬ ਵਿਧਾਨ ਸਭਾ ਵਿੱਚ ਫੇਰੂਮਾਨ ਦੀ ਸ਼ਹਾਦਤ

[27 ਅਕਤੂਬਰ, ਸੰਨ 1969 ਨੂੰ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹੀਦੀ ਦੇ ਪ੍ਰਸਤਾਵ ਉੱਤੇ, ਸਿਰਦਾਰ ਕਪੂਰ ਸਿੰਘ, ਐਮ.ਐਲ.ਏ. (ਭੂਤਪੂਰਵ, ਐਮ. ਪੀ.) ਨੇ ਹੇਠਾਂ ਅੰਕਿਤ ਹੋਈ ਸਪੀਚ ਪੰਜਾਬ ਵਿਧਾਨ ਸਭਾ, ਚੰਡੀਗੜ੍ਹ ਵਿੱਚ ਦਿੱਤੀ।]

ਅਧਿਅਕਸ਼ ਸਾਹਿਬ, ਜਿਹੜਾ ਪ੍ਰਸਤਾਵ ਐਸ ਵੇਲੇ ਸਦਨ ਦੇ ਸਾਹਮਣੇ ਹੈ, ਉਸ ਵਿੱਚ ਕਿਹਾ ਗਿਆ ਹੈ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ "ਚੰਡੀਗੜ੍ਹ ਨੂੰ ਪੰਜਾਬੀ ਸੂਬੇ ਵਿੱਚ ਸ਼ਾਮਿਲ ਕਰਵਾਉਣ ਲਈ, ਸ਼ਹਾਦਤ ਦਿੱਤੀ।"

ਸ੍ਰੀਮਾਨ ਜੀ, ਇਹ ਠੀਕ ਭੀ ਹੈ, ਨਹੀਂ ਭੀ ਹੈ ਅਤੇ ਭੁਲੇਖਾ-ਪਾਊ ਭੀ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿੱਚ ਹੁਕਮ ਹੈ ਕਿ "ਮਨੁ ਸਚ ਕਸਵਟੀ ਲਾਈਐ, ਤੁਲੀਐ ਪੂਰੈ ਤੋਲਿ॥"

ਇੱਕ ਮਹਾਨ ਸ਼ਹਾਦਤ ਬਾਰੇ ਉਹ ਕੁਛ ਕਹਿਣਾ ਜੋ ਸੱਚ ਦੀ ਕਸਵੱਟੀ ਉੱਤੇ ਪੂਰਾ ਨਹੀਂ ਉਤਰਦਾ, ਅਯੋਗ ਹੈ।

ਸ਼ਹੀਦ ਦਰਸ਼ਨ ਸਿੰਘ ਫੇਰੂਮਾਨ ਨੇ ਜਿਹੜੀ ਅੰਤਿਮ ਵਸੀਅਤ ਕੀਤੀ ਹੈ, ਉਹ ਹੁਣ ਲੋਕਾਂ ਦੇ ਸਾਹਮਣੇ ਅਤੇ ਪ੍ਰੈਸ ਵਿੱਚ, ਲਗਭਗ, ਆ ਚੁੱਕੀ ਹੈ। ਇਹ ਅੰਤਿਮ ਵਸੀਅਤ ਸ਼ਹੀਦ ਫੇਰੂਮਾਨ ਨੇ, ਮੇਰੇ ਸਾਹਮਣੇ, 1 ਅਗਸਤ, ਸੰਨ 1969 ਨੂੰ ਤਸਦੀਕ ਕੀਤੀ ਸੀ ਅਤੇ ਇਸ ਉੱਤੇ ਗਵਾਹੀ ਭੀ ਪਈ ਹੋਈ ਹੈ। ਇਹ ਵਿਚਾਰ ਕੇ ਕਿ ਕੋਈ ਭੁਲੇਖਾ ਸੰਭਵ ਨ ਰਹੇ, ਸਰਦਾਰ ਦਰਸ਼ਨ ਸਿੰਘ ਨੇ ਇਹ ਵਸੀਅਤ ਟੇਪ-ਰਿਕਾਰਡ ਭੀ ਕਰਵਾ ਦਿੱਤੀ ਹੋਈ ਹੈ, ਅਤੇ ਇਹ ਟੇਪ-ਰਿਕਾਰਡ, ਸਰਦਾਰ ਦਰਸ਼ਨ ਸਿੰਘ ਦੀ ਆਪਣੀ ਅਵਾਜ਼ ਵਿੱਚ, ਅਜੇ ਸੁਰੱਖਿਅਤ ਹੈ।

ਅਧਿਅਕਸ਼ ਜੀ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਇਸ ਵਸੀਅਤ ਨਾਲੋਂ ਵਧੇਰੇ ਸਹੀ ਗਵਾਹੀ, ਸ਼ਹੀਦ ਦੀ ਮਨਸ਼ਾ ਬਾਰੇ, ਹੋਰ ਕਿਹੜੀ ਹੋ ਸਕਦੀ ਹੈ?

ਇਸ ਵਸੀਅਤ ਵਿੱਚ ਸ. ਦਰਸ਼ਨ ਸਿੰਘ ਫੇਰੂਮਾਨ ਨੇ, ਹੋਰ ਗੱਲਾਂ ਦੇ ਨਾਲ ਇਉਂ ਭੀ ਕਿਹਾ ਹੈ:

"ਬੀਤੀ ਅੱਧੀ ਸਦੀ ਵਿੱਚ ਮੈਂ ਪੰਥ ਦੀ ਚੜ੍ਹਦੀ ਕਲਾ ਅਤੇ ਦੇਸ਼ ਦੀ ਆਜ਼ਾਦੀ ਲਈ ਘੋਲ ਕਰਦਾ ਰਿਹਾ ਹਾਂ। ਮੇਰਾ ਇਹ ਜੀਵਨ ਲੋਕਾਂ ਦੇ ਸਾਹਮਣੇ ਹੈ।"

"ਹੁਣ ਦੇਸ਼ ਆਜ਼ਾਦ ਹੋ ਗਿਆ ਹੈ, ਪਰ ਪੰਥ ਅਜੇ ਭੀ ਪ੍ਰਾਧੀਨ ਹੈ। ਦੇਸ਼ ਵਿੱਚ ਧਰਮ ਦੀ ਥਾਵੇਂ ਭ੍ਰਿਸ਼ਟਾਚਾਰ ਤੇ ਗਿਰਾਵਟ ਵਧ ਗਈ ਹੈ। ਪੰਥ ਦੀ ਰਾਜਨੀਤੀ ਅਤੇ

ਗੁਰਧਾਮਾਂ ਉੱਤੇ ਦੰਭੀ ਸੰਤ ਮਹੰਤ ਤੇ ਪੰਥ ਦੇ ਦੋਖੀ ਛਾ ਗਏ ਹਨ। ਸਿੱਖ ਧਰਮ ਦੇ ਸਿਧਾਂਤ, ਖ਼ਾਲਸੇ ਦੀਆਂ ਰਵਾਇਤਾਂ ਅਤੇ ਸਿੰਘਾਂ ਦਾ ਇਤਿਹਾਸਕ ਗੌਰਵ ਪੈਰਾਂ ਹੇਠ ਲਿਤਾੜ ਦਿੱਤਾ ਗਿਆ ਹੈ।"

"ਸ੍ਰੀ ਅਕਾਲ ਤਖ਼ਤ ਦੇ ਹਜ਼ੂਰ ਮਰਨ ਬਰਤ ਅਤੇ ਜਿਉਂਦੇ ਸੜ ਮਰਨ ਦੇ ਅਰਦਾਸੇ ਕਰਨ ਵਾਲੇ, ਕਾਇਰਤਾ ਦਾ ਰਾਹ ਫੜ ਕੇ, ਪੰਥ ਤੇ ਸਿੱਖ ਧਰਮ ਅਤੇ ਪੰਜਾਬ ਸਰਕਾਰ ਉੱਤੇ ਪੂਰਨ ਅਤੇ ਪੱਕਾ ਜੱਫਾ ਪਾਈ ਰੱਖਣ ਦੀ ਸਾਜ਼ਸ਼ ਵਿੱਚ ਕਾਮਯਾਬ ਹੋ ਰਹੇ ਹਨ।"

"ਇਸ ਦੰਭ ਅਤੇ ਅਧਰਮ ਨੂੰ ਹੀ ਸਿੱਖਾਂ ਦਾ ਧਰਮ ਦਰਸਾਉਣ ਲਈ, ਸ੍ਰੀ ਅਕਾਲ ਤਖ਼ਤ ਦੇ ਸ਼ਰੀਕ, ਕੁੰਡ, ਖੜੇ ਕਰ ਦਿੱਤੇ ਹਨ, ਜਿਨ੍ਹਾਂ ਨੂੰ ਧੱਕੇ ਤੇ ਸਰਕਾਰੀ ਸ਼ਹਿ ਨਾਲ ਕਾਇਮ ਰਖਿਆ ਜਾ ਰਿਹਾ ਹੈ।"

"ਪੰਥ ਦੀ ਅਧੋਗਤੀ ਅਤੇ ਅਪਮਾਨ ਜੋ ਅੱਜ ਹੋ ਰਿਹਾ ਹੈ, ਅੱਗੇ ਕਦੇ ਨਹੀਂ ਹੋਇਆ।"

"ਧਰਮ ਦੀ ਦੁਰਦਸ਼ਾ ਜੋ ਅੱਜ ਕੀਤੀ ਜਾ ਰਹੀ ਹੈ, ਪਹਿਲਾਂ ਕਦੇ ਨਹੀਂ ਹੋਈ।"

"ਸਿੱਖ ਰਾਜਨੀਤੀ ਵਿੱਚੋਂ ਸਾਧਾਂ, ਮਹੰਤਾਂ ਅਤੇ ਕੌਮ ਦੇ ਗ਼ੱਦਾਰਾਂ ਨੇ ਸਿੱਖੀ ਨੂੰ ਖ਼ਾਰਜ ਕਰਨ ਅਤੇ ਸਿੱਖਾਂ ਨੂੰ ਗ਼ੈਰਾਂ ਦੇ ਗ਼ੁਲਾਮ ਬਣਾਉਣ ਦੀ ਸਾਜ਼ਸ਼ ਪੱਕੇ ਤੌਰ 'ਤੇ ਰਚ ਲਈ ਹੈ।"

"ਇਹ ਕੂੜ ਦੀ ਮੱਸਿਆ ਅਤੇ ਦੰਭ ਦਾ ਜਾਲ ਬਿਨਾਂ ਸਿਰ ਦਿੱਤਿਆਂ ਹੁਣ ਦੂਰ ਨਹੀਂ ਹੋਣਾ। ਇਹ ਅਰਦਾਸੇ ਭੰਗ ਕਰਨ ਦਾ ਪਾਪ, ਪੰਥ ਦੇ ਮੁੜ ਉਠ ਖੜੇ ਹੋਣ ਦੇ ਰਾਹ ਵਿੱਚ ਵੱਡੀ ਰੁਕਾਵਟ ਹੈ ਅਤੇ ਇਹ ਪਾਪ ਬਿਨਾਂ ਸੀਸ ਦਿੱਤਿਆਂ ਧੋਤਾ ਨਹੀਂ ਜਾਣਾ।"

"ਸ੍ਰੀ ਅਕਾਲ ਤਖ਼ਤ ਦੇ ਸ਼ਰੀਕ, (ਸੰਤ) ਫਤਿਹ ਸਿੰਘ ਅਤੇ ਉਸ ਦੇ ਦੰਭੀ ਸਾਥੀਆਂ ਦੇ ਨਾਮ ਹੇਠਾਂ ਬਣਾਏ ਹੋਏ ਅਗਨੀ-ਕੁੰਡ, ਪੁਕਾਰ ਪੁਕਾਰ ਕੇ ਸਿੰਘਾਂ ਕੋਲੋਂ ਅਹੂਤੀਆਂ ਮੰਗ ਰਹੇ ਹਨ।"

"ਗੁਰੂ ਤੇ ਅਕਾਲ ਪੁਰਖ ਤੋਂ ਭਗੌੜਾ ਹੋ ਕੇ ਪੰਥ ਬਚ ਨਹੀਂ ਸਕਦਾ।"

"ਹੁਣ ਇਹ ਜ਼ਰੂਰੀ ਹੋ ਗਿਆ ਹੈ ਕਿ ਕੋਈ ਗੁਰੂ ਕਾ ਸਿੰਘ, ਆਪਣਾ ਸੀਸ ਦੇ ਕੇ, ਪੰਥ ਦੇ ਅਖੌਤੀ ਲੀਡਰਾਂ ਅਤੇ ਸਿੱਖੀ ਦੇ ਗ਼ੱਦਾਰਾਂ ਦੇ ਕੀਤੇ ਹੋਏ ਪਾਪਾਂ ਦਾ ਪ੍ਰਾਸਚਿਤ ਕਰੇ, ਤਾਂ ਜੁ ਪੰਥ, ਆਜ਼ਾਦ ਹਿੰਦੁਸਤਾਨ ਵਿੱਚ ਆਜ਼ਾਦ ਪੰਥ, ਅਥਵਾ ਸਿੱਖ ਹੋਮਲੈਂਡ ਦੀ ਸਥਾਪਤੀ ਵਲ ਅਗਲਾ ਕਦਮ ਚੁੱਕ ਸਕੇ।"

"ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਮੈਂ ਆਪਣਾ ਬਲੀਦਾਨ ਦੇਣ ਲੱਗਾ ਹਾਂ।"

"ਸੰਗਤਾਂ ਨੂੰ ਮੇਰੀ ਬੇਨਤੀ ਹੈ ਕਿ ਮੇਰੇ ਪਿੱਛੋਂ ਉਹ ਆਪਣਾ ਫ਼ਰਜ਼ ਪਛਾਨਣ। ਮੇਰੇ ਮਰਨ ਤੋਂ ਪਿੱਛੋਂ, ਮੇਰੇ ਸਰੀਰ ਨੂੰ (ਸੰਤ) ਫਤਿਹ ਸਿੰਘ ਦੇ ਨਾਮ ਹੇਠਾਂ ਬਣਾਏ ਹੋਏ ਅਗਨੀਕੁੰਡ ਵਿੱਚ ਰੱਖ ਕੇ ਫੂਕ ਦਿੱਤਾ ਜਾਵੇ ਅਤੇ ਮੇਰੀਆਂ ਅਸਥੀਆਂ ਕੀਰਤਪੁਰ ਸਾਹਿਬ ਪੁਚਾ ਦਿੱਤੀਆਂ ਜਾਣ।"

"ਪੰਥ ਦੇ ਮਸੰਦਾਂ ਅਤੇ ਧਰਮ ਦੇ ਦੋਖੀਆਂ ਨਾਲ ਯਥਾਯੋਗ ਸਲੂਕ ਕੀਤਾ ਜਾਵੇ

ਅਤੇ ਸ੍ਰੀ ਅਕਾਲ ਤਖ਼ਤ ਉੱਤੇ ਬਣੇ ਹੋਏ, ਦੰਭ ਅਤੇ ਪਖੰਡ ਦੀਆਂ ਨਿਸ਼ਾਨੀਆਂ, ਅਗਨੀਕੁੰਡ, ਢਾਹ ਦਿੱਤੇ ਜਾਣ।"

"ਸੰਗਤਾਂ ਅਰਦਾਸ ਕਰਨ ਕਿ ਸਾਹਿਬ ਦਸਮ ਪਾਤਸ਼ਾਹ ਮੇਰੀ ਤੁੱਛ ਕੁਰਬਾਨੀ ਕਬੂਲ ਕਰਨ ਅਤੇ ਪੰਥ ਦੀ ਬਾਹੁੜੀ ਕਰਨ।"

"ਸੰਪੂਰਣ ਪੰਜਾਬ ਜ਼ਿੰਦਾਬਾਦ।"

"ਸਿੱਖ ਹੋਮਲੈਂਡ ਅਮਰ ਰਹੇ।"

"ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ।"

ਅਧਿਅਕਸ਼ ਜੀਓ, ਇਹ ਨਿਸ਼ਾਨੇ ਹਨ ਜਿਨ੍ਹਾਂ ਦੀ ਪ੍ਰਾਪਤੀ ਲਈ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਸ਼ਹਾਦਤ ਦਿੱਤੀ:

(1) ਫੇਰੂਮਾਨ ਜੀ ਨੇ ਇਸ ਲਈ ਸ਼ਹਾਦਤ ਦਿੱਤੀ ਕਿ ਉਹ ਕਾਲਖ਼ ਜਿਹੜੀ ਅਕਾਲ ਤਖ਼ਤ ਦੇ ਹਜ਼ੂਰ, ਜਿਉਂਦੇ ਸੜ-ਮਰਨ ਦੇ ਅਰਦਾਸੇ ਭੰਗ ਕਰ ਕੇ, ਕਾਇਰ, ਦੰਭੀ, ਗੁਰੂ ਤੋਂ ਬੇਮੁਖ ਤੇ ਪੰਥ ਦੇ ਭਗੌੜੇ ਅਖੌਤੀ ਲੀਡਰਾਂ ਨੇ, ਪੰਥ ਦੇ ਉੱਜਲ ਮੁਖ ਉੱਤੇ ਮਲੀ ਹੈ, ਉਹ ਧੋਤੀ ਜਾਏ।

(2) ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਆਪਣਾ ਸੀਸ ਬਲੀਦਾਨ ਕੀਤਾ ਤਾਂ ਜੁ ਜਿਹੜੇ ਝੂਠੇ ਦਾਅਵੇ, ਅਖੌਤੀ ਸਿੱਖ ਲੀਡਰਾਂ ਨੇ, ਚੰਡੀਗੜ੍ਹ, ਭਾਖੜਾ ਆਦਿ ਪੰਜਾਬੀ ਸੂਬੇ ਵਿੱਚ ਸ਼ਾਮਿਲ ਕਰਵਾਉਣ ਲਈ ਕੀਤੇ ਸੀ, ਉਨ੍ਹਾਂ ਬਚਨਾਂ ਉੱਤੇ ਮੁੜ ਪਹਿਰਾ ਦੇ ਕੇ ਉਹ ਕਾਇਮ ਕੀਤੇ ਜਾਣ।

(3) ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਮਹਾਨ ਕੁਰਬਾਨੀ ਇਸ ਲਈ ਕੀਤੀ ਤਾਂ ਜੁ ਉਨ੍ਹਾਂ ਕਾਇਰ, ਦੰਭੀ ਅਤੇ ਪੰਥ ਗ਼ਦਾਰ, ਜਿਨ੍ਹਾਂ ਨੇ ਜਿਉਂਦੇ ਸੜ ਮਰਨ ਦਾ ਅਰਦਾਸਾ ਕਰ ਕੇ, ਸ੍ਰੀ ਅਕਾਲ ਤਖ਼ਤ ਦੀ ਧੁਰ ਛੱਤ ਉੱਤੇ 'ਅਗਨੀ-ਕੁੰਡ' ਬਣਾਏ ਹਨ ਅਤੇ ਜੋ ਮੌਤ ਤੋਂ ਡਰਦੇ, ਗੀਦੀਆਂ ਵਾਂਗਰ ਭੱਜ ਗਏ ਹਨ, ਅਤੇ ਇਉਂ ਪੰਥ ਦੇ ਅਦ੍ਰਿਸ਼ਟ, ਦਿੱਬ, ਗੁਰੂ ਨਾਲ ਪੀਡੇ ਰਿਸ਼ਤੇ ਨੂੰ ਕਮਜ਼ੋਰ ਕੀਤਾ ਹੈ, ਉਹ ਰਿਸ਼ਤਾ ਮੁੜ ਸੁਰਜੀਤ ਕੀਤਾ ਜਾਵੇ। (ਰੌਲਾ ਤੇ ਵਿਘਨ)

(4) ਇਹ ਸ਼ਹਾਦਤ ਸਿੱਖ ਹੋਮਲੈਂਡ ਦੀ ਸਥਾਪਤੀ ਅਤੇ ਆਜ਼ਾਦ ਪੰਥ, ਆਜ਼ਾਦ ਹਿੰਦੁਸਤਾਨ ਵਿੱਚ, ਪ੍ਰਾਪਤ ਕਰਨ ਹਿੱਤ, ਕੀਤੀ ਗਈ ਹੈ।

ਮੈਂ ਇਸ ਸ਼ਹੀਦ ਮਰਦ, ਇਸ ਸਿੰਘਊ ਜਜ਼ਬੇ ਨਾਲ ਭਰਪੂਰ ਸਿੱਖ ਨੂੰ ਇੱਥੇ ਅੱਜ ਨਮਸਕਾਰ ਕਰਦਾ ਹਾਂ, ਕਿਉਂਜੁ ਉਹ ਸਿੱਖ ਹੋਮਲੈਂਡ ਦਾ ਪਹਿਲਾ ਸ਼ਹੀਦ ਹੈ।

ਸ੍ਰੀਮਾਨ ਜੀ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ, ਜੁਲਾਈ, 1969 ਵਿੱਚ ਹੀ ਖੁਲ੍ਹਮ-ਖੁੱਲ੍ਹਾ ਇਹ ਸਪੱਸ਼ਟ ਕਰ ਦਿੱਤਾ ਸੀ, ਕਿ ਉਸ ਨੇ ਧਰਮ ਹੇਤ ਸੀਸ ਦੇਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ ਹੈ। ਸਰਦਾਰ ਦਰਸ਼ਨ ਸਿੰਘ ਨੇ, ਅਖੌਤੀ ਸੰਤ, ਫਤਿਹ ਸਿੰਘ ਨੂੰ ਦੋ ਚਿੱਠੀਆਂ ਲਿਖੀਆਂ ਪਬਲਿਕ ਤੌਰ 'ਤੇ ਕਿ ਉਹ ਦੰਭ ਤੇ ਪਖੰਡ ਦੇ 'ਅਗਨੀ-ਕੁੰਡਾਂ' ਨੂੰ ਢਾਹ ਦੇਵੇ, ਕਿਉਂਜੁ ਇਹ 'ਤੰਦੂਰ' ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗੌਰਵ ਤੇ ਸਨਮਾਨ ਨੂੰ ਭੰਗ ਕਰਦੇ ਹਨ ਅਤੇ ਪੰਥ ਦੀ ਉੱਜਲ ਕੀਰਤੀ ਉੱਤੇ

ਧੱਬਾ ਹਨ। ਦਰਸ਼ਨ ਸਿੰਘ ਜੀ ਨੇ ਫਤਿਹ ਸਿੰਘ ਨੂੰ ਵੰਗਾਰਿਆ ਕਿ ਉਹ ਅੱਗੇ ਆਵੇ, ਤਾਂ ਜੁ ਦਰਸ਼ਨ ਸਿੰਘ ਤੇ ਉਹ ਰਲ ਕੇ, ਪੰਥ ਦਾ ਵਕਾਰ ਮੁੜ ਬਹਾਲ ਕਰਨ ਲਈ, ਸੀਸ ਦੇਣ। ਇਸ 'ਸੰਤ' ਕਹਾਉਣ ਵਾਲੇ ਫਤਿਹ ਸਿੰਘ ਨੇ ਉੱਤਰ ਵਿੱਚ ਕਿਹਾ ਕਿ 'ਦਰਸ਼ਨ ਸਿੰਘ ਪਾਖੰਡੀ ਹੈ ਅਤੇ ਦਿੱਲੀ ਦੀ ਕਾਂਗਰਸ ਸਰਕਾਰ ਦਾ ਹੱਥ-ਠੋਕਾ ਹੈ।'

ਪਹਿਲੀ ਅਗਸਤ, ਸੰਨ 1969 ਨੂੰ, ਰਈਆ ਮੰਡੀ ਵਿੱਚ ਇੱਕ ਕਾਨਫ਼ਰੰਸ ਰੱਖੀ ਗਈ, ਜਿਸ ਵਿੱਚ ਸਰਦਾਰ ਦਰਸ਼ਨ ਸਿੰਘ ਨੇ ਐਲਾਨ ਕੀਤਾ ਕਿ ਉਹ 15 ਅਗਸਤ ਨੂੰ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕ ਕੇ, ਸ੍ਰੀ ਅਕਾਲ ਤਖ਼ਤ ਦੇ ਹਜ਼ੂਰ ਉਹੋ ਅਰਦਾਸਾ ਕਰੇਗਾ, ਜਿਹੜਾ ਕਿ ਫਤਿਹ ਸਿੰਘ ਅਤੇ ਉਸ ਦੇ ਸਾਥੀ ਕਈ ਵਾਰ ਕਰ ਕੇ ਕਾਇਰਾਂ ਵਾਂਗਰ ਤੋੜ ਚੁੱਕੇ ਹਨ। ਇਸ ਤੋਂ ਉਪਰਾਂਤ, ਫੇਰੂਮਾਨ ਜੀ ਨੇ ਕਿਹਾ ਕਿ ਉਹ ਅਖੰਡ ਮਰਨ ਬਰਤ ਧਾਰਨ ਕਰ ਲੈਣਗੇ, ਅਤੇ ਜਾਂ ਅਰਦਾਸਾ ਪੂਰਾ ਹੋਵੇਗਾ ਜਾਂ ਉਹ ਅਪਣੀ ਜਾਨ ਉੱਤੇ ਖੇਡ ਜਾਣਗੇ। ਮੈਂ ਉਸ ਕਾਨਫ਼ਰੰਸ ਵਿੱਚ ਮੌਜੂਦ ਸੀ ਅਤੇ ਮੇਰੇ ਸਾਹਮਣੇ ਉਨ੍ਹਾਂ ਨੇ ਬਾਰ ਬਾਰ ਕਿਹਾ ਕਿ ਜਦ ਉਹ ਆਪਣਾ ਅਖੰਡ ਮਰਨ ਬਰਤ ਸ਼ੁਰੂ ਕਰ ਦੇਣ ਤਦ ਕੋਈ ਮਾਈ ਭਾਈ ਨਾ ਤਾਂ ਅਮਨ ਭੰਗ ਕਰੇ ਅਤੇ ਨਾ ਹੀ ਕਿਸੇ ਸਰਕਾਰੀ ਚੀਜ਼ ਨੂੰ ਹਾਨੀ ਪਹੁੰਚਾਵੇ।

9 ਅਗਸਤ ਨੂੰ, ਕਿਸੇ ਮਾਮੂਲੀ ਆਦਮੀ, ਜਿਸ ਦਾ ਨਾਮ ਕਿ ਗੁਰਦਿਤ ਸਿੰਘ ਦੱਸਿਆ ਜਾਂਦਾ ਹੈ, ਨੇ ਬਿਆਸ ਦੇ ਥਾਣੇ ਵਿੱਚ ਇੱਕ ਰਪਟ ਦਰਜ ਕਰਵਾਈ ਜਾਂ ਉਸ ਤੋਂ ਦਰਜ ਕਰਵਾਈ ਗਈ। ਇਸ ਰਪਟ ਵਿੱਚ, ਗੁਰਦਿਤ ਸਿੰਘ ਦੇ ਮੂੰਹ ਵਿੱਚ ਇਹ ਸ਼ਬਦ ਪਾਏ ਗਏ ਹਨ, ਕਿ 'ਦਰਸ਼ਨ ਸਿੰਘ ਫੇਰੂਮਾਨ, ਖੁਲ੍ਹਮ-ਖੁੱਲ੍ਹਾ ਫਤਿਹ ਸਿੰਘ ਨੂੰ ਪਖੰਡੀ ਤੇ ਧੋਖੇਬਾਜ਼ ਸਾਧ ਕਹਿ ਰਿਹਾ ਹੈ।' ਹੋਰ 'ਦਰਸ਼ਨ ਸਿੰਘ ਫੇਰੂਮਾਨ 'ਮੌਜੂਦਾ', ਅਕਾਲੀ-ਜਨਸੰਘ ਦੇ ਗਠ-ਜੋੜ ਰਾਹੀਂ ਬਣਾਈ ਹੋਈ ਪੰਜਾਬ ਦੀ ਵਜ਼ਾਰਤ ਨੂੰ ਪੰਥ ਦੀ ਸਰਕਾਰ ਜਾਂ ਪੰਥ ਦਾ ਭਲਾ ਚਾਹੁਣ ਵਾਲੀ ਸਰਕਾਰ ਨਹੀਂ ਮੰਨਦਾ।' ਰਪਟ ਵਿੱਚ ਇਹ ਵੀ ਲਿਖਵਾਇਆ ਗਿਆ ਕਿ ਦਰਸ਼ਨ ਸਿੰਘ ਫੇਰੂਮਾਨ 'ਖੰਡਾ ਖੜਕਾਉਣ ਦੀਆਂ ਗੱਲਾਂ ਕਰਦਾ ਹੈ।' ਜਿਸ ਪੰਜਾਬੀ ਸੂਬੇ ਦਾ ਚੀਫ਼ ਮਨਿਸਟਰ (ਸ. ਗੁਰਨਾਮ ਸਿੰਘ) ਇਹ ਝੂਠ, ਖੁਲ੍ਹਮ-ਖੁੱਲ੍ਹਾ, ਬੋਲ ਸਕਦਾ ਹੈ ਕਿ 29 ਅਗਸਤ ਨੂੰ ਮੈਂ (ਸਿਰਦਾਰ ਕਪੂਰ ਸਿੰਘ) ਨੇ, ਫੇਰੂਮਾਨ ਪਿੰਡ ਵਿੱਚ, ਭੜਕਾਊ ਤਕਰੀਰਾਂ ਕੀਤੀਆਂ (ਜਦੋਂ ਕਿ ਮੈਂ ਸਾਹਮਣੇ, ਚੁੱਪ ਚਾਪ, ਸਤਿਕਾਰ ਵਿੱਚ ਖੜਾ ਰਿਹਾ ਸੀ।) ਉਸ ਸੂਬੇ ਵਿੱਚ, ਕੋਈ ਗੁਰਦਿਤ ਸਿੰਘ ਜਾਂ ਗੰਗਾ ਰਾਮ ਲੱਭਣਾ ਕੀ ਔਖਾ ਹੈ, ਜੋ ਦਰਸ਼ਨ ਸਿੰਘ ਫੇਰੂਮਾਨ ਉੱਤੇ ਝੂਠੀਆਂ ਊਜਾਂ ਲਾ ਸਕੇ?

ਅਧਿਅਕਸ਼ ਸਾਹਿਬ, 10 ਅਗਸਤ ਨੂੰ ਭਾਈ ਚੰਨਣ ਸਿੰਘ, ਜੋ ਕਿ ਆਪਣੇ ਆਪ ਨੂੰ 'ਛੋਟਾ ਸੰਤ' ਅਖਵਾਉਂਦਾ ਹੈ, ਅਤੇ 'ਵੱਡੇ ਸੰਤ', ਸਾਧ ਫਤਿਹ ਸਿੰਘ ਨੇ, ਸ. ਗਿਆਨ ਸਿੰਘ ਰਾੜੇਵਾਲਾ ਨੂੰ, ਗੰਗਾਨਗਰ ਵਿੱਚ ਦੱਸਿਆ ਕਿ ਦਰਸ਼ਨ ਸਿੰਘ ਫੇਰੂਮਾਨ ਨੂੰ ਸਿੱਧਾ ਕਰਨ ਲਈ, ਹੁਣ ਉਨ੍ਹਾਂ ਨੇ ਪੱਕਾ ਪ੍ਰਬੰਧ ਕਰ ਲਿਆ ਹੈ। ਇਸ਼ਾਰਾ, ਸਪੱਸ਼ਟ, ਬਿਆਸ ਥਾਣੇ ਵਿੱਚ, ਗੁਰਦਿਤ ਸਿੰਘ ਦੇ ਨਾਮ ਹੇਠਾਂ ਦਰਜ ਹੋਈ ਰਪਟ ਵੱਲ ਹੈ।

ਸ. ਗਿਆਨ ਸਿੰਘ ਰਾੜੇਵਾਲਾ ਨੇ, ਇਹ 'ਭੇਤ' ਇੱਕ 'ਖੁੱਲ੍ਹੀ ਚਿੱਠੀ' ਬਨਾਮ ਫਤਿਹ ਸਿੰਘ (ਸੰਤ) ਵਿੱਚ ਖੋਹਲ ਦਿੱਤਾ ਹੈ, ਅਤੇ ਇਹ ਚਿੱਠੀ ਅਖ਼ਬਾਰਾਂ ਵਿੱਚ ਛਪ ਚੁੱਕੀ ਹੈ।

12 ਅਗਸਤ ਨੂੰ, ਜਿਹਾ ਕਿ ਪੁਲਿਸ ਦੀਆਂ ਜ਼ਿਮਨੀਆਂ ਤੋਂ ਪ੍ਰਗਟ ਹੈ, ਪੁਲਿਸ ਨੇ ਇਸ ਰਪਟ ਬਾਬਤ ਕਾਰਵਾਈ ਅਰੰਭ ਕੀਤੀ। ਪਰ, ਜਿਵੇਂ ਕਿ ਕਾਨੂੰਨ ਅਨੁਸਾਰ ਜ਼ਰੂਰੀ ਸੀ, ਪੁਲਿਸ ਨੇ, ਸ. ਦਰਸ਼ਨ ਸਿੰਘ ਫੇਰੂਮਾਨ ਦਾ ਬਿਆਨ, ਉੱਕਾ ਕਲਮਬੰਦ ਨਾ ਕੀਤਾ, ਤਾਂ ਜੁ ਗੱਲ ਬਾਹਰ ਨਾ ਨਿਕਲ ਜਾਵੇ ਕਿ, ਮੇਰੇ ਮਿੱਤਰ, ਸ. ਗੁਰਨਾਮ ਸਿੰਘ ਦੀ ਸਰਕਾਰ ਕੀ ਮਤਾ ਪਕਾ ਰਹੀ ਹੈ।

12 ਅਤੇ 13 ਅਗਸਤ ਦੀ ਰਾਤ ਨੂੰ, ਐਨ ਅੱਧੀ ਰਾਤ ਦੇ ਸਮੇਂ, ਪੰਜਾਬ ਪੁਲਿਸ ਦੀ ਇੱਕ ਧਾੜ ਨੇ, ਸਰਦਾਰ ਦਰਸ਼ਨ ਸਿੰਘ ਦੇ ਘਰ ਨੂੰ ਘੇਰਾ ਪਾ ਲਿਆ, ਜਿਹੜਾ ਘਰ ਕਿ ਪਿੰਡ ਤੋਂ ਬਾਹਰਵਾਰ ਬਣਿਆ ਹੋਇਆ ਹੈ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ 'ਪੰਜਾਬ ਸਿਕਿਉਰਿਟੀ ਐਕਟ', ਦਫ਼ਾ 9, ਹੇਠਾਂ ਗ੍ਰਿਫ਼ਤਾਰ ਕਰ ਕੇ, ਉਨ੍ਹਾਂ ਨੂੰ ਅੰਮ੍ਰਿਤਸਰ ਦੀ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ।

15 ਅਗਸਤ, ਸੰਨ 1969 ਨੂੰ, ਪੂਰੇ ਚਾਰ ਵਜੇ ਸ਼ਾਮ, ਜਿਵੇਂ ਕਿ ਫੇਰੂਮਾਨ ਜੀ ਨੇ ਪਹਿਲਾਂ ਸ੍ਰੀ ਦਰਬਾਰ ਸਾਹਿਬ ਮੱਥਾ ਟੇਕ ਕੇ, ਸ੍ਰੀ ਅਕਾਲ ਤਖ਼ਤ ਦੇ ਹਜ਼ੂਰ ਕਰਨਾ ਸੀ, ਆਪਣਾ ਅਖੰਡ ਮਰਨ ਬਰਤ ਆਰੰਭ ਦਿੱਤਾ।

16 ਅਗਸਤ ਨੂੰ, ਅਤੇ ਆਉਣ ਵਾਲੇ ਦਿਨਾਂ ਵਿੱਚ, ਲਗਾਤਾਰ ਤੇ ਨਿਰੰਤਰ, ਭੰਡੀ ਪ੍ਰਚਾਰ, ਇਸ ਮਹਾਨ ਸ਼ਹੀਦ ਦੇ ਵਿਰੁੱਧ, ਸਾਧ ਫਤਿਹ ਸਿੰਘ ਨੇ ਸ਼ੁਰੂ ਕਰ/ਕਰਵਾ ਦਿੱਤਾ ਅਤੇ ਮੁੜ ਮੁੜ, ਇਹ ਸਾਧ ਅਤੇ ਇਸ ਦੇ ਜੁੰਡੀਦਾਰ, ਇਹੋ ਕਹੀ ਜਾਣ ਕਿ ਦਰਸ਼ਨ ਸਿੰਘ ਫੇਰੂਮਾਨ, ਫਤਿਹ ਸਿੰਘ ਦੀ ਲੀਡਰੀ ਤੋੜਨਾ ਚਾਹੁੰਦਾ ਹੈ, ਜਿਵੇਂ ਕਿ ਇਸ ਲੀਡਰੀ ਉੱਤੇ ਇਸ ਫਤਿਹ ਸਿੰਘ ਦਾ ਜੱਦੀ, ਜਮਾਂਦਰੂ ਤੇ ਨਿਹਚਲ ਹੱਕ ਬਣਦਾ ਹੈ।

ਇਸ ਪ੍ਰਕਾਰ, ਫਤਿਹ ਸਿੰਘ ਨੇ ਕੋਈ ਭਰਮ ਭੁਲੇਖਾ ਨਾ ਰਹਿਣ ਦਿੱਤਾ ਕਿ ਜਨਸੰਘ-ਅਕਾਲੀ ਸਰਕਾਰ, 'ਪੰਜਾਬ ਸਕਿਉਰਿਟੀ ਐਕਟ' ਦੀ ਦਫ਼ਾ 9 ਦਾ ਭਾਵ ਇਹ ਲੈਂਦੀ ਹੈ, ਕਿ ਪੰਜਾਬ ਉੱਤੇ ਸਾਧ ਫਤਿਹ ਸਿੰਘ ਦਾ ਜੱਫਾ ਤੇ ਅਜਾਰਾਦਾਰੀ ਸਥਿਰ ਤੇ ਬਰਕਰਾਰ ਰਹੇ।

ਸਤੰਬਰ ਦੇ ਤੀਜੇ ਹਫ਼ਤੇ, ਸ. ਗੁਰਨਾਮ ਸਿੰਘ, ਚੀਫ਼ ਮਨਿਸਟਰ ਨੇ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਜੇਲ੍ਹ ਵਿੱਚ ਕਿਹਾ ਕਿ ਜੇ ਦਰਸ਼ਨ ਸਿੰਘ ਦੇ ਮ੍ਰਿਤਕ ਸਰੀਰ ਨੂੰ, ਸ੍ਰੀ ਅਕਾਲ ਤਖ਼ਤ ਉਪਰ ਬਣਾਏ ਹੋਏ, ਅਗਨੀ ਕੁੰਡਾਂ ਵਿੱਚ ਸਾੜਨ ਦਾ ਜਤਨ ਕਿਸੇ ਨੇ ਕੀਤਾ, ਤਦ ਦੋਵੇਂ ਸਾਧ ਛੋਟਾ ਤੇ ਵੱਡਾ ਸੰਤ, ਭਾਰੀ ਖ਼ੂਨ ਖਰਾਬਾ ਕਰਵਾਉਣਗੇ ਜਿਸ ਦਾ ਕਿ ਪ੍ਰਬੰਧ ਉਨ੍ਹਾਂ ਨੇ ਕਰ ਰੱਖਿਆ ਹੋਇਆ ਹੈ। ਸ. ਗੁਰਨਾਮ ਸਿੰਘ ਜੀ ਦਾ ਕਹਿਣਾ ਹੈ, ਕਿ ਇਹ ਸੁਣ ਕੇ ਸ. ਦਰਸ਼ਨ ਸਿੰਘ ਫੇਰੂਮਾਨ ਇਹ ਮੰਨ ਗਏ ਕਿ ਉਨ੍ਹਾਂ ਦਾ ਸਰੀਰ ਉਨ੍ਹਾਂ ਦੇ ਪਿੰਡ, ਫੇਰੂਮਾਨ ਲੈ ਜਾ ਕੇ, ਅਗਨੀ ਭੇਟ ਕਰ ਦਿੱਤਾ ਜਾਵੇ।

ਇਹਨਾਂ ਦਿਨਾਂ ਵਿੱਚ ਹੀ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਅੰਮ੍ਰਿਤਸਰ ਜੇਲ੍ਹ ਵਿੱਚੋਂ ਕੱਢ ਕੇ, ਅੰਮ੍ਰਿਤਸਰ ਦੇ ਸਰਕਾਰੀ ਹਸਪਤਾਲ ਵਿੱਚ ਲੈ ਆਂਦਾ ਗਿਆ, ਪਰ ਹਸਪਤਾਲ ਵਿੱਚ ਭੀ ਉਹ ਪੁਲਿਸ ਦੀ ਕੜੀ ਨਿਗਰਾਨੀ ਵਿੱਚ ਰੱਖੇ ਗਏ ਅਤੇ ਕਿਸੇ ਨੂੰ ਮਿਲਣ ਗਿਲਣ ਦੀ ਆਗਿਆ ਘੱਟ ਹੀ ਦਿੱਤੀ ਜਾਂਦੀ ਰਹੀ।

ਅਕਤੂਬਰ ਮਹੀਨੇ ਦੇ ਆਰੰਭ ਵਿੱਚ, ਫੇਰੂਮਾਨ ਜੀ ਦੀ ਰਿਹਾਈ ਦਾ ਹੁਕਮ, ਐਵੇਂ ਕਾਗ਼ਜ਼ੀ ਰੂਪ ਵਿੱਚ ਹੀ ਦੇ ਦਿੱਤਾ ਗਿਆ, ਪਰ ਰੱਖਿਆ ਉਨ੍ਹਾਂ ਨੂੰ ਕੈਦ ਵਿੱਚ ਹੀ ਗਿਆ, ਹਸਪਤਾਲ ਦੇ ਅੰਦਰ।

25 ਅਕਤੂਬਰ ਨੂੰ ਉਹ ਇਤਨੇ ਕਮਜ਼ੋਰ ਹੋ ਗਏ ਕਿ ਉਨ੍ਹਾਂ ਉੱਤੇ ਗ਼ਸ਼ੀ ਦੇ ਦੌਰੇ ਮੁਤਵਾਤਰ ਪੈਣ ਲੱਗ ਪਏ। ਇਸ ਸਮੇਂ ਫੇਰੂਮਾਨ ਜੀ ਨੇ ਆਪਣੇ ਉਨ੍ਹਾਂ ਸੰਬੰਧੀਆਂ ਨੂੰ, ਜੋ ਕਿ ਮੌਜੂਦ ਸਨ, ਕਿਹਾ ਕਿ 'ਮੇਰੇ ਜਿਉਂਦੇ ਜੀ ਅਤੇ ਮਰਨ ਪਿੱਛੋਂ, ਕਿਸੇ ਹਾਲਤ ਵਿੱਚ ਭੀ, ਫਤਿਹ ਸਿੰਘ ਸਾਧ ਦਾ ਭਰੱਸ਼ਟ ਪਰਛਾਵਾਂ ਮੇਰੇ (ਦਰਸ਼ਨ ਸਿੰਘ ਜੀ ਦੇ) ਸਰੀਰ ਉੱਤੇ ਨਾ ਪੈਣ ਦਿੱਤਾ ਜਾਵੇ।'

ਇਹ ਗੱਲ ਦਰਸ਼ਨ ਸਿੰਘ ਫੇਰੂਮਾਨ ਦੇ ਸੰਬੰਧੀਆਂ ਨੇ, ਆਪ ਅਖ਼ਬਾਰਾਂ ਰਾਹੀਂ ਪ੍ਰਗਟ ਕੀਤੀ ਹੈ।

27 ਅਕਤੂਬਰ ਨੂੰ ਸ੍ਰੀ ਫਤਿਹ ਸਿੰਘ, ਆਪਣੀ ਜੁੰਡਲੀ ਸਮੇਤ, ਫੁੱਲਾਂ ਦੀ ਟੋਕਰੀ ਨਾਲ ਲੈ ਕੇ, ਹਸਪਤਾਲ ਵਿੱਚ ਮਰ ਰਹੇ, ਦਰਸ਼ਨ ਸਿੰਘ ਫੇਰੂਮਾਨ ਨੂੰ ਝੂਠੀ ਸ਼ਰਧਾਂਜਲੀ ਭੇਟ ਕਰਨ ਹਿੱਤ, ਹਾਜ਼ਰ ਹੋਇਆ, ਪਰ ਕਲਾ ਗੁਰੂ ਦੀ ਐਸੀ ਵਰਤੀ ਕਿ ਜਿਸ ਵੇਲੇ ਫਤਿਹ ਸਿੰਘ ਨੇ, ਫੇਰੂਮਾਨ ਜੀ ਦੇ ਕਮਰੇ ਵਿੱਚ ਪੈਰ ਰੱਖਿਆ, ਉਸ ਸਮੇਂ, ਝਟਪਟ, ਸਾਰੇ ਅੰਮ੍ਰਿਤਸਰ ਸ਼ਹਿਰ ਦੀ ਬਿਜਲੀ ਫੇਹਲ ਹੋ ਗਈ ਅਤੇ ਪੂਰੇ 48 ਘੰਟੇ, ਦੋ ਦਿਨ ਅੰਮ੍ਰਿਤਸਰ ਦੇ ਪਾਵਰ ਹਾਊਸ ਨੂੰ ਠੀਕ ਕਰਨ ਵਿੱਚ ਲੱਗੇ, ਤਾਂ ਕਿਤੇ ਜਾ ਕੇ, ਸ਼ਹਿਰ ਵਿੱਚ ਮੁੜ ਬਿਜਲੀ ਦੀ ਰੌਸ਼ਨੀ ਬਹਾਲ ਹੋਈ। ਇਉਂ ਸ਼ਹੀਦ ਦੀ ਇਹ ਅੰਤਿਮ-ਇੱਛਾ, ਕਿ ਉਸ ਦੇ ਸਰੀਰ ਉੱਤੇ ਫਤਿਹ ਸਿੰਘ ਅਤੇ ਉਸ ਦੇ ਸਾਥੀਆਂ ਦਾ ਨਾਪਾਕ ਪਰਛਾਵਾਂ ਨਾ ਪਵੇ, ਪੂਰੀ ਹੋਈ। "ਰਖ ਲੀ ਮਿਰੇ ਖ਼ੁਦਾ ਨੇ ਮੇਰੀ ਬੇਕਸੀ ਕੀ ਸ਼ਰਮ।"

27 ਅਕਤੂਬਰ, ਸੰਨ 1969 ਨੂੰ, ਸਾਢੇ ਤਿੰਨ ਵਜੇ ਸ਼ਾਮ, 74 ਦਿਨ ਅਖੰਡ ਮਰਨ ਬਰਤ ਪੂਰਾ ਕਰਨ ਉਪਰਾਂਤ, ਸ਼ਹੀਦ ਦੀ ਆਤਮਾ ਗੁਰੂ ਚਰਨਾਂ ਵਿੱਚ ਜਾ ਬਿਰਾਜੀ। ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਅੰਤ ਸਮੇਂ ਤਕ, ਆਪਣੀ ਅਰਦਾਸ ਉੱਤੇ ਦ੍ਰਿੜ੍ਹ ਰਿਹਾ ਅਤੇ ਇਉਂ ਉਸ ਨੇ ਸਿੱਖਾਂ ਵਾਲੀ ਸ਼ਹੀਦੀ ਦੀ ਮਹਾਨ ਪਦਵੀ ਪ੍ਰਾਪਤ ਕੀਤੀ। "ਸੇਵਕ ਕੀ ਓੜਕ ਨਿਬਹੀ ਪ੍ਰੀਤਿ॥"

ਉਸ ਵੇਲੇ, ਪੰਜਾਬ ਵਿਧਾਨ ਸਭਾ ਦੀ ਬੈਠਕ ਹੋ ਰਹੀ ਸੀ, ਪਰ ਚੀਫ਼ ਮਨਿਸਟਰ ਨੇ ਸਾਢੇ ਚਾਰ ਵਜੇ ਤਕ, ਸਦਨ ਨੂੰ ਇਸ ਸ਼ਹੀਦੀ ਬਾਰੇ ਸੂਚਿਤ ਨਾ ਕੀਤਾ, ਜਿਤਨਾ ਚਿਰ ਕਿ ਸ. ਗੁਰਨਾਮ ਸਿੰਘ ਨੂੰ ਵਿਰੋਧੀ ਦਲਾਂ ਦੇ ਕੁਝ ਮੈਂਬਰਾਂ ਨੇ, ਇਸ ਬਾਰੇ, ਵਾਕਫ਼ੀ ਦੇਣ ਲਈ ਮਜਬੂਰ ਨਾ ਕਰ ਦਿੱਤਾ।

ਸ੍ਰੀ ਅੰਮ੍ਰਿਤਸਰ ਵਿੱਚ, ਪੁਲਿਸ ਨੇ ਧੱਕਮ ਧੱਕੀ, ਸ਼ਹੀਦ ਦੇ ਮ੍ਰਿਤਕ ਸਰੀਰ

ਨੂੰ ਵਾਰਸਾਂ ਕੋਲੋਂ ਖੋਹ ਲਿਆ ਅਤੇ ਸ਼ਹੀਦ ਦੇ ਸੰਬੰਧੀਆਂ ਨੂੰ ਲਾਠੀਆਂ ਨਾਲ ਮਾਰਿਆ ਕੁੱਟਿਆ ਅਤੇ ਫੇਰ ਸ਼ਹੀਦ ਦੇ ਮ੍ਰਿਤਕ ਸਰੀਰ ਨੂੰ ਸਿੱਧੇ ਪੁੱਠੇ ਰਾਹਾਂ ਥਾਣੀ, ਰਾਤੋ ਰਾਤ, ਪਿੰਡ ਫੇਰੂਮਾਨ ਲੈ ਜਾ ਕੇ, ਅਗਨੀ-ਭੇਟ ਕਰਨ ਦਾ ਨਿਸਫਲ ਜਤਨ ਕੀਤਾ।

ਸ੍ਰੀਮਾਨ ਜੀ, ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਵੀਹਵੀਂ ਸਦੀ ਦਾ ਇੱਕ ਮਹਾਨ ਸਿੱਖ ਹੈ, ਉਸ ਨੂੰ ਆਪਣੇ ਆਪ ਨੂੰ 'ਅਕਾਲੀ ਸਰਕਾਰ' ਕਹਾਉਣ ਵਾਲਿਆਂ ਨੇ, ਧਰਮ ਦੀ ਰੱਖਿਆ-ਹਿੱਤ ਸੀਸ ਦੇਣ ਲਈ ਮਜਬੂਰ ਕੀਤਾ। ਇਹ ਸਰਕਾਰ ਇਸ ਗੱਲ ਉੱਤੇ ਦ੍ਰਿੜ੍ਹ ਹੈ ਕਿ ਸਾਧ ਫਤਿਹ ਸਿੰਘ ਦਾ ਜੱਫਾ, ਸਿੱਖ ਪੰਥ, ਸਿੱਖ ਧਰਮ ਅਸਥਾਨਾਂ ਅਤੇ ਪੰਜਾਬ ਦੀ ਸਰਕਾਰ ਉੱਤੇ ਕਾਇਮ ਰੱਖਿਆ ਜਾਵੇ, ਜਿਵੇਂ ਕਿਵੇਂ ਭੀ ਹੋਵੇ। ਇਸ ਨੀਚ ਸਰਕਾਰ ਨੇ, ਸਰਦਾਰ ਦਰਸ਼ਨ ਸਿੰਘ ਨੂੰ, ਆਪਣੇ ਨਿਸਚਿਤ ਅਰਦਾਸੇ ਤੋਂ ਰੋਕਣ ਲਈ, ਉਨ੍ਹਾਂ ਨੂੰ ਬੰਦੀ ਵਿੱਚ ਪਾਇਆ। ਤੇ ਫੇਰ ਅਨੇਕਾਂ ਜਤਨ ਕੀਤੇ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਭੀ, ਨੀਚ ਫਤਿਹ ਸਿੰਘ ਵਾਂਗਰ, ਆਪਣੀ ਅਰਦਾਸ ਭੰਗ ਕਰ ਦੇਣ ਤਾਂ ਜੁ ਸਾਰੇ ਪੰਥ ਵਿੱਚ, ਕੋਈ ਭੀ ਮਰਦ, ਗੁਰੂ ਕਾ ਸਿੱਖ, ਸਿਰ ਉੱਚਾ ਨਾ ਕਰ ਸਕੇ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਸ੍ਰੀ ਦਰਬਾਰ ਸਾਹਿਬ ਵਿੱਚ, ਅੰਤਿਮ ਮੱਥਾ ਭੀ ਨਾ ਟੇਕਣ ਦਿੱਤਾ ਗਿਆ ਅਤੇ ਨਾ ਹੀ ਸ੍ਰੀ ਅਕਾਲ ਤਖ਼ਤ 'ਤੇ ਅਰਦਾਸ ਕਰਨ ਦਿੱਤੀ ਗਈ। (ਵਿਘਨ) ਇਹ ਹਰ ਸਿੱਖ ਦਾ ਜਨਮ ਸਿੱਧ ਅਧਿਕਾਰ, ਮੁਗ਼ਲ ਸਰਕਾਰ ਤੋਂ ਪਿੱਛੋਂ ਪਹਿਲੀ ਵਾਰ, ਜਨਸੰਘ-ਅਕਾਲੀ ਸਰਕਾਰ ਨੇ ਖੋਹਿਆ। (ਵਿਘਨ) ਅੰਤ ਨੂੰ ਸ਼ਹੀਦ ਦੇ ਪਵਿੱਤਰ ਸਰੀਰ ਦਾ ਪੁੱਜ ਕੇ ਅਪਮਾਨ ਕੀਤਾ ਗਿਆ। ਫੇਰ 28 ਅਕਤੂਬਰ ਨੂੰ ਸ਼ਹੀਦ ਦਾ ਸ਼ਾਹੀ ਸਤਿਕਾਰ ਕਰਨ ਦੇ ਬਹਾਨੇ, ਉਸ ਦੇ ਸਰੀਰ ਨੂੰ ਅਪਮਾਨਤ ਕੀਤਾ ਗਿਆ ਅਤੇ ਕੀਰਤਨ ਸੋਹਿਲਾ ਪੜ੍ਹਨ ਤੋਂ ਪਹਿਲਾਂ ਹੀ ਮੱਲੋ-ਮੱਲੀ, ਅੰਗੀਠੇ ਨੂੰ ਪੁਲਿਸ ਨੇ ਅੱਗ ਲਗਾ ਦਿੱਤੀ।

ਇਹ ਸਾਰੀ ਕਥਾ ਹੁਣ ਇਤਿਹਾਸ ਦਾ ਅੰਗ ਬਣ ਗਈ ਹੈ। ਕੋਈ ਚਲਾਕੀ, ਧੋਖਾ, ਫ਼ਰੇਬ, ਸਿਆਸੀ ਚਾਲਬਾਜ਼ੀ ਇਸ ਘੋਰ ਅਪਰਾਧ, ਸਿੱਖ ਧਰਮ ਵਿੱਚ ਮੁਦਾਖ਼ਲਤ ਤੇ ਜ਼ੁਲਮ ਨੂੰ, ਛਿਪਾ ਨਹੀਂ ਸਕਦੀ।

ਕਰੀਬ ਹੈ ਯਾਰੋ ਰੋਜ਼ੇ ਮਹਿਸ਼ਰ,
ਛੁਪੇਗਾ ਕੁਸ਼ਤੋਂ ਕਾ ਖ਼ੂਨ ਕਿਉਂ ਕਰ,
ਜੋ ਚੁੱਪ ਰਹੇਗੀ ਜ਼ਬਾਨੇ ਖ਼ੰਜਰ,
ਲਹੂ ਪੁਕਾਰੇਗਾ ਆਸਤੀਂ ਕਾ। (ਪ੍ਰਸੰਸਾ)

•

# ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਤਕਰੀਰ

[ਗੁਰੂ ਸਾਹਿਬਾਂ ਦੇ ਦਰਸਾਏ ਗਾਡੀ ਰਾਹ, ਸਿੱਖ ਮਾਰਗ ਨੂੰ ਰੁਸ਼ਨਾਉਣ ਵਾਲੀ ਇਹ ਇਤਿਹਾਸਕ ਤਕਰੀਰ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਨੇ ਮੀਰੀ ਪੀਰੀ ਦੇ ਕੇਂਦਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸਨਮੁਖ ਸ਼ਿਰੋਮਣੀ ਕਮੇਟੀ ਅਤੇ ਅਕਾਲੀ ਦਲ ਦੀਆਂ ਮਹਾਨ ਉੱਚ ਹਸਤੀਆਂ ਦੀ ਸਭਾ ਵਿੱਚ ਉਸ ਸਮੇਂ ਪੇਸ਼ ਕੀਤੀ, ਜਦੋਂ ਗੁਰੂ ਪੰਥ ਨੇ ਉਨ੍ਹਾਂ ਨੂੰ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦਾ ਗੌਰਵਮਈ ਖ਼ਿਤਾਬ ਬਖ਼ਸ਼ ਕੇ, ਸੰਸਾਰ ਦੇ ਬੌਧਕ ਮਸਲਿਆਂ ਨੂੰ ਸਿੱਖੀ ਦੀ ਰੌਸ਼ਨੀ ਵਿੱਚ ਸੰਕਲਪਣ ਲਈ ਸੇਵਾ ਯੁਕਤ ਕੀਤਾ।]

ੴ ਵਾਹਿਗੁਰੂ ਜੀ ਕੀ ਫਤਿਹ॥

ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਅਤੇ ਉਪਸਥਤ ਸੱਜਣੋਂ।

ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜੋ ਸਨਮਾਨ ਤੇ ਪਦਵੀ ਮੈਨੂੰ ਪੰਥ ਨੇ, ਸ਼ੁਭ ਅਰਦਾਸ ਕਰ ਕੇ, ਪ੍ਰਦਾਨ ਕੀਤੀ ਹੈ, ਉਸ ਨੂੰ ਜੇ ਮੈਂ ਆਪਣੀ ਯੋਗਤਾ ਦਾ ਸਮਰਥਨ ਸਮਝਾਂ ਤਾਂ ਇਹ ਮੇਰਾ ਘੋਰ ਅਗਿਆਨ ਹੋਵੇਗਾ। ਮੈਨੂੰ, ਬੁੱਧੀਬਲ ਹੀਣ, ਸੱਤਾ ਹੀਣ, ਨਿਆਸਰੇ, ਕੇਵਲ ਗੁਰੂ ਪੰਥ ਦੇ ਜੋੜਾਬਰਦਾਰ ਬਨਣ ਦੀ ਸੇਵਾ ਪ੍ਰਾਪਤ ਕਰਨ ਦੇ ਚਾਹਵਾਨ, ਨੂੰ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦੀ ਸਰਵੁੱਚ ਪਦਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਦੈਵੀ ਤੇ ਪ੍ਰਭੂਸੱਤਾਸੰਪੰਨ ਸ਼ਕਤੀ ਵੱਲੋਂ ਪ੍ਰਦਾਨ ਕਰ ਦੇਣੀ ਅਤੇ ਅਮੋਲ ਸਰੋਪਾ ਬਖ਼ਸ਼ ਦੇਣਾ, ਗੁਰੂ ਪੰਥ ਦੀ ਗ਼ਰੀਬਨਿਵਾਜ਼ ਬਿਰਦ ਦੀ ਲਖਾਇਕ ਤਾਂ ਹੈ, ਪਰ ਇਹ ਕਿਸੇ ਤਰ੍ਹਾਂ ਭੀ ਮੇਰੀ ਯੋਗਤਾ ਯਾ ਅਧਿਕਾਰ ਦੀ ਸੂਚਕ ਨਹੀਂ।

"ਮੇਰ ਕਰੋ ਤ੍ਰਿਣ ਤੇ ਮੋਹਿ ਜਾਹਿ, ਗਰੀਬ ਨਿਵਾਜ ਨ ਦੂਸਰ ਤੋਸੋ॥"

ਜਿਸ ਪੰਥ ਦੀ ਪ੍ਰਤਿਨਿਧਤਾ ਦਾ ਦਾਈਆ ਰੱਖਣ ਵਾਲੀ ਸ਼੍ਰੋਮਣੀ ਕਮੇਟੀ, ਉਸ ਦੇ ਸੈਨਿਕ ਅੰਗ, ਸ਼੍ਰੋਮਣੀ ਅਕਾਲੀ ਦਲ ਅਤੇ ਉਸ ਦੀ ਮੰਜ਼ਿਲ; ਦੋਹਾਂ ਜਹਾਨਾਂ ਦੀ ਪਾਤਸ਼ਾਹੀ ਦੇ ਕੇਂਦਰ ਸ੍ਰੀ ਅਕਾਲ ਤਖ਼ਤ ਸਾਹਿਬ—ਸਿੱਕਹ ਜ਼ਦ ਬਰ ਹਰ ਦੂ ਆਲਮ—ਦੇ ਸੰਚਾਲਕਾਂ ਅਤੇ ਝੰਡੇ ਬਰਦਾਰੀ ਦੇ ਮਾਲਕਾਂ ਨੂੰ ਇਸ ਮੌਕੇ ਉੱਤੇ ਦੋ ਚਾਰ ਸ਼ਬਦ ਕਹਿਣ ਦਾ, ਬੇਨਤੀ ਕਰਨ ਦਾ, ਜੇ ਮੈਂ ਹੌਸਲਾ ਕਰ ਰਿਹਾ ਹਾਂ ਤਾਂ ਉਹ ਕੇਵਲ ਇਹ ਵਿਚਾਰ ਕੇ ਹੀ ਕਰ ਰਿਹਾ ਹਾਂ, ਕਿ ਇਸ ਪ੍ਰਧਾਨੀ ਪੰਥ ਦੀ ਸਿਧਾਂਤਕ ਪਰੰਪਰਾ ਵਿੱਚ, ਨਿਰਭੈ ਹੋ ਕੇ ਸੱਚ ਬੋਲਣ ਅਤੇ ਸੱਚ ਉੱਤੇ ਪਹਿਰਾ ਦੇਣ ਦੀ ਆਦੀ ਅਤੇ ਅਟੱਲ ਰੀਤ ਪ੍ਰਵਾਣ ਹੈ, ਅਤੇ ਪੰਥ ਦੇ ਨਿਮਾਣੇ ਤੋਂ ਨਿਮਾਣੇ ਸੇਵਕ ਉੱਤੇ ਭੀ ਇਸ ਬਾਬਤ ਕੋਈ ਪ੍ਰਤਿਬੰਧ, ਗੁਰੂ ਆਸ਼ੇ ਅਨੁਸਾਰ, ਲਾਗੂ ਨਹੀਂ ਹੈ।

ਗੁਰੂ-ਸਥਾਨਾਂ ਦੇ ਪ੍ਰਬੰਧਕ ਜੋ ਗੁਰੂ ਆਸ਼ੇ ਅਤੇ ਗੁਰਮਤਿ ਸਿਧਾਂਤ ਦੇ ਵਿਰੁੱਧ

ਜਾਂ ਪ੍ਰਤਿਕੂਲ ਕੋਈ ਕਦਮ ਵੀ, ਅਗਿਆਨ ਆਸ਼੍ਰਿਤ ਹੋ ਕੇ ਜਾਂ ਬਹੁਮਤ, ਮਨਮਤ ਇਤਿਆਦਿ ਦਾ ਸਹਾਰਾ ਲੈ ਕੇ ਚੁੱਕਦੇ ਹਨ, ਤਦ ਉਹਨਾਂ ਦਾ ਇਹ ਕਦਮ ਪੰਥ ਦੇ ਅਤੇ ਧਰਮ ਦੇ ਹਿੱਤਾਂ ਦੀ ਹਾਨੀ ਹੀ ਗਿਣਿਆ ਜਾਵੇਗਾ, ਭਾਵੇਂ ਉਸ ਕਦਮ ਦੀ ਪ੍ਰੋੜ੍ਹਤਾ ਕੋਈ ਧੜੇਬੰਦ ਸ਼ਕਤੀ ਜਾਂ ਵਿਅਕਤੀ ਕਰੇ, ਉਹ ਕਦਮ ਕਦਾਚਿਤ ਅਤੇ ਤਿੰਨ ਕਾਲ ਪੰਥਕ ਹਿੱਤਾਂ ਵਿੱਚ, ਗੁਰਮਤਿ ਅਨੁਕੂਲ ਜਾਂ ਪ੍ਰਸੰਸਾ ਯੋਗ ਨਹੀਂ ਸਮਝਿਆ ਜਾਵੇਗਾ, ਇਸ ਸੰਸਦ ਦੇ ਸੂਝਵਾਨਾਂ ਦੀਆਂ ਨਜ਼ਰਾਂ ਵਿੱਚ, ਜਾਂ ਉਸ ਜਹਾਨ ਵਿੱਚ ਗੁਰੂ ਦੀਆਂ ਨਜ਼ਰਾਂ ਵਿਚ। ਇਸ ਸਚਾਈ ਨੂੰ ਭੁੱਲ ਕੇ ਅੱਗੇ ਹੀ ਅਸੀਂ ਆਪਣੀ ਹਾਨੀ ਕਰ ਚੁੱਕੇ ਹਾਂ। ਇਸੇ ਰਾਹ ਉੱਤੇ ਤੁਰ ਜਾਣ ਨਾਲ ਅਸੀਂ ਏਥੇ ਓਥੇ ਦੋਹਾਂ ਜਹਾਨਾਂ ਵਿੱਚ ਮੂੰਹ ਕਾਲਾ ਹੀ ਕਰਵਾ ਸਕਦੇ ਹਾਂ, ਕੋਈ ਸਥਾਈ ਲਾਭ ਤਿੰਨ ਕਾਲ ਪ੍ਰਾਪਤ ਨਹੀਂ ਕਰ ਸਕਦੇ।

ਪੰਥ ਦੀ ਸੈਨਿਕ ਸ਼ਕਤੀ ਦੇ ਸੰਚਾਲਕ ਜੇ ਖ਼ਾਲਸਾ ਜੀ ਕੇ ਬੋਲਬਾਲੇ ਅਤੇ ਸਵਤੰਤਰ ਦੇਸ਼ ਕਾਲ ਵਿੱਚ ਸੀਮਤ, ਆਜ਼ਾਦ ਪੰਥ, ਦੇ ਨਿਸ਼ਾਨੇ ਨੂੰ ਪਿੱਠ ਦੇ ਕੇ, ਨਿਗੂਣੇ ਨਿੱਜੀ ਹਿੱਤਾਂ ਦੀ ਪ੍ਰਾਪਤੀ ਵਾਸਤੇ ਪੰਥ ਦੀ ਅਗਾਧ ਸ਼ਕਤੀ ਤੇ ਪੰਥ ਦੀ ਸਹੀ ਮੰਜ਼ਿਲ ਨੂੰ ਭ੍ਰਿਸ਼ਟ ਨਸ਼ਟ ਕਰਨ ਵਿੱਚ ਰੁੱਝੇ ਰਹਿਣਗੇ, ਤਦ ਉਹ ਏਥੇ ਦੋਹੀਂ ਜਹਾਨੀਂ ਖ਼ੁਆਰ ਹੀ ਹੋਣਗੇ, ਸਥਾਈ ਪ੍ਰਾਪਤੀ ਕੁਛ ਕਰ ਨਹੀਂ ਸਕਣਗੇ। ਅੰਗਰੇਜ਼ੀ ਭਾਸ਼ਾ ਦੇ ਮਹਾਨ ਤੇ ਜਗਤ ਪ੍ਰਸਿੱਧ ਕਵੀ ਵ. ਹ. ਆਡੇਨ (W.H. Auden), ਜਿਸ ਦਾ ਕਿ ਇਹਨਾਂ ਦਿਨਾਂ ਵਿੱਚ ਹੀ ਦੇਹਾਂਤ ਹੋਇਆ ਹੈ, ਦਾ ਕਾਵਿ-ਵਾਕ ਹੈ:

**Those who will not reason, perish in the act.**
**Those who will not act, perish for that reason.**

[ਜਿਹੜੇ ਬੁੱਧੀ, ਵਿਚਾਰ ਦੇ ਦੀਪਕ ਦੀ ਰੌਸ਼ਨੀ ਵਿੱਚ ਨਹੀਂ ਤੁਰਦੇ, ਉਹ ਰਾਹ ਵਿੱਚ ਹੀ ਵਿਨਾਸ਼ ਹੋ ਜਾਂਦੇ ਹਨ, ਅਤੇ ਜੋ ਕਰਮਸ਼ੀਲਤਾ ਤਿਆਗ ਦਿੰਦੇ ਹਨ, ਉਹ ਇਸੇ ਕਾਰਨ ਹੀ ਅੱਧਮ ਗਤੀ ਨੂੰ ਪ੍ਰਾਪਤ ਹੁੰਦੇ ਹਨ।]

ਤਦ ਅਨੁਸਾਰ ਸਾਹਿਬ ਦਸਮ ਪਾਤਸ਼ਾਹ ਦਾ ਆਦੇਸ਼ ਖ਼ਾਲਸੇ ਨੂੰ ਹੈ:

**ਧੀਰਜ ਧਾਮ ਬਨਾਇ ਇਹੈ ਤਨ,**
**ਬੁਧਿ ਸੁ ਦੀਪਕ ਜਿਉ ਉਜੀਆਰੈ।**

ਜਿਹੜਾ ਰਾਜ-ਪ੍ਰਬੰਧ, ਕੁਟਲ ਵਿਤਕਰੇ, ਵਿਸ਼ਵਾਸਘਾਤ ਅਤੇ ਨਿਆਇ ਪੱਧਤੀ ਉੱਤੇ ਆਧਾਰਿਤ ਕੀਤਾ ਜਾਵੇਗਾ, ਉਹੋ ਕਾਨੂੰਨ ਉੱਚ ਨਿਆਇਆਲਿਆਂ ਦੇ ਨਿਰੀਖਣ ਕਰਨ ਸਮੇਂ ਕਪੂਰ ਸਿੰਘ ਦੇ ਵਿਰੁੱਧ ਜਾਣਾ ਚਾਹੀਏ ਤੇ ਜਾਏਗਾ ਅਤੇ ਰਘੁਪਤੀ ਕਪੂਰ ਦੇ ਹੱਕ ਵਿੱਚ, ਤਦ ਉਹ ਰਾਜ ਪ੍ਰਬੰਧ ਕਦੇ ਸਥਿਰ ਰਹਿ ਨਹੀਂ ਸਕਦਾ ਅਤੇ ਉਸ ਦਾ ਪਤਨ ਨਿਸਚੇ ਹੈ। ਇਹ ਤਿੰਨ ਕਾਲ ਸੱਤ, ਗੁਰੂਆਂ ਦਾ ਉਪਦੇਸ਼ ਤੇ ਰਹਿਨੁਮਾਈ ਮਨੁੱਖ ਮਾਤ੍ਰ ਲਈ ਹੈ ਅਤੇ ਇਸ ਵਿੱਚ ਨਾ ਸੰਦੇਹ ਹੈ ਅਤੇ ਨਾ ਸੰਸ਼ਯ।

**ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ॥**
**ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ॥**

ਗੁਰੂ ਰੂਪੀ ਸੂਰਜ ਦੀ ਰੌਸ਼ਨੀ ਵਿੱਚ ਅਤੇ ਆਪਣੇ ਪੂਰੇ ਸੂਰੇ ਪੂਰਵਜਾਂ ਦੇ

ਪੂਰਨਿਆਂ ਉੱਤੇ ਤੁਰਨ ਤੋਂ ਬਗ਼ੈਰ ਹੋਰ ਕੋਈ ਰਾਹ ਸਿੱਖ ਪੰਥ ਅਤੇ ਅਸਾਡੇ ਦੇਸ਼ ਭਾਰਤ ਵਰਸ਼ ਦੇ ਕਲਿਆਣ ਦਾ ਹੈ ਨਹੀਂ।

ਅਨੇਕ ਗ੍ਰੰਥ ਵਿਚਾਰ ਕੇ, ਵਿੱਦਿਆ ਨੂੰ ਘੋਖ ਕੇ ਅਤੇ ਗੁਰਬਾਣੀ ਨੂੰ ਪੜ੍ਹ ਕੇ ਅਤੇ ਦੀਰਘ ਚਿੰਤਨ ਉਪ੍ਰਾਂਤ ਮੈਂ ਜਿਸ ਸਿੱਟੇ ਉੱਤੇ ਪੁੱਜਿਆ ਹਾਂ, ਉਸ ਦਾ ਸੰਖੇਪ ਨਿਰੂਪਣ ਹੀ ਮੈਂ ਅੱਜ ਇੱਥੇ ਕਰਨ ਦਾ ਹੌਸਲਾ ਕੀਤਾ ਹੈ।

ਸਾਰੇ ਹਾਜ਼ਰ, ਪ੍ਤਿਸ਼ਟ ਸੱਜਣਾਂ ਕੋਲੋਂ ਮੈਂ ਆਪਣੀਆਂ ਊਣਤਾਈਆਂ ਲਈ ਖਿਮਾ ਦਾ ਯਾਚਕ ਹਾਂ।

**ਕਪੂਰ ਸਿੰਘ**
ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ
ਸ੍ਰੀ ਅੰਮ੍ਰਿਤਸਰ

13 ਅਕਤੂਬਰ, 1973 ਈਸਵੀ

•



POST CARD
ADDRESS ONLY

Gyani Gurdit Singh ji
Chief Editor
The Daily Prakash
Chandigarh

ਹੋਰ ਜੋ ਹੋ ਰਿਹਾ ਹੈ, ਸੋ ਭੀ ਭਾਣੇ ਦੀ ਖੇਡ ਹੈ।
ਪੰਥ ਦੀ ਖੁਆਰੀ ਅਤੇ ਸਿੱਖੀ ਦੀ ਨਿਘਰਗਤੀ
ਦਾ ਸਮਾਂ ਅਜੇ ਬਾਕੀ ਦਿਸਦਾ ਹੈ॥ ਵਾਹਿਗੁਰੂ,
ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿ
ਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ,
ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ,
ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ,
ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ॥
ਗੁਰੂ ਗੁਰੂ ਜਪਣਾ, ਜਨਮ ਸੰਵਰੇਗਾ। ਸੱਤ ਕਰ ਮੰਨਣਾ।
ਸਤਰਾਂ, ੨੫॥ ਅੱਖਰ, ੧੯੬੩॥ ੴ

*(ਇਹ ਖ਼ਤ ਪ੍ਰੋ. ਹਰਪਾਲ ਸਿੰਘ, ਸਿੱਖ ਨੈਸ਼ਨਲ ਕਾਲਜ, ਮੋਗਾ ਤੋਂ ਧੰਨਵਾਦ ਸਹਿਤ ਪ੍ਰਾਪਤ ਕੀਤਾ।)*

*ਅੰਤਿਕਾ - II*

# ਸੰਨ 1974 : ਪ੍ਰੋ. ਉਦੈ ਸਿੰਘ, ਟਰਾਂਟੋ ਵੱਲ ਪੱਤਰ

Home Address:
707/XI. Chandigarh, 160011
(India)

ੴ ਵਾਹਿਗੁਰੂ ਜੀ ਕੀ ਫਤਹ ॥

Toronto,
5-11-74

ਸਰੱਬ ਉਪਮਾ ਜੋਗ, ਗੁਰਮੁਖ ਪਿਆਰੇ ਪ੍ਰੋ: ਉਦੈ ਸਿੰਘ ਜੀ,

ਜਿਹੜਾ ਕਲਾਮ ਤੁਸਾਂ ਮੈਨੂੰ ਅਪਾਰ ਕ੍ਰਿਪਾ ਦੁਆਰਾ ਬਖਸ਼ਿਆ ਸੀ, ਉਸ ਨਾਲ ਮੈਂ ਇਹ ਸਿੱਖ ਰਿਹਾ ਹਾਂ ਕਿ ਗੁਰੂ ਦੀ ਬੜੀ ਮੇਹਰ ਹੋਈ ਜੋ ਇਸ ਜਨਮ ਵਿਚ ਤੁਹਾਡੇ ਦਰਸ਼ਨ ਹੋਏ। ਸਾਹਿਬ ਦਸਮ ਪਾਤਸ਼ਾਹ ਸਦਾ ਤੁਹਾਡੇ ਅੰਗ ਸੰਗ ਰਹਿਣ, ਇਹ ਮੇਰੀ ਅਰਦਾਸ ਹੈ।

ਸਰੀਰ ਨਾਸ਼ਮਾਨ ਹਨ, ਫੇਰ ਤੁਹਾਨੂੰ ਕਦੇ ਮਿਲਨ ਦਾ ਸੁਭਾਗ ਪ੍ਰਾਪਤ ਹੋਣਾ ਗੁਰੂ ਦੇ ਭਾਣੇ ਅੰਦਰ ਹੈ, ਪਰ ਤੁਹਾਡੇ ਨਾਲ ਸ਼ਬਦ ਦਾ ਮੇਲ ਹੁੰਦਾ ਰਹੇ, ਇਹ ਮੇਰੀ ਪ੍ਰਬਲ ਇੱਛਾ ਹੈ।

ਗੁਰਸਿੱਖਾਂ ਦੇ ਚਰਨਾਂ ਦਾ ਦਾਸ,
ਕਪੂਰ ਸਿੰਘ
(National Professor of Sikhism)

# ਸੰਨ 1976: ਪ੍ਰੋ. ਉਦੈ ਸਿੰਘ ਵੱਲ ਪੱਤਰ

ੴ ਵਾਹਿਗੁਰੂ ਜੀ ਕੀ ਫਤਹ॥

707/XI - Chandigarh, 160011

31-1-76

ਗੁਰਮੁਖ ਪਿਆਰੇ, ਪਰਮ ਕ੍ਰਿਪਾਲੂ

ਪ੍ਰੋ: ਉਦੈ ਸਿੰਘ ਜੀ ਨੂੰ ਗੁਰਫਤਹ ਪਰਵਾਣ ਹੋਵੇ।

ਤੁਹਾਡੇ 30-12-75 ਦੇ ਪਤ੍ਰ ਦਾ ਉਤ੍ਰ ਅਜ ਦੇਣ ਬੈਠਾ ਹਾਂ। ਤੁਹਾਡੇ ਜਵਾਨ ਭਤੀਜੀ ਅਤੇ ਪੂਜਯ ਪਿਤਾ ਦਾ ਅਕਾਲ ਚਲਾਣਾ, ਬਹੁਤ ਦੁਖਦਾਇਕ ਹੈ। ਅਜੇਹੇ ਸਦਮੇ ਵੇਲੇ, ਸਮਝ ਨਹੀਂ ਆਉਂਦੀ, ਕੀ ਕਿਹਾ ਜਾਵੇ। ਬਿਨਾਂ ਗੁਰੂ ਦੇ ਚਰਨਾਂ ਵਿਚ ਪਿਆਰ ਪਰਨ, ਅਤੇ ਭਾਣਾ ਮੰਨਣ ਤੋਂ, ਹੋਰ ਕੋਈ ਰਾਹ, ਮਨੁਖ ਕੋਲ ਹੈ ਨਹੀਂ। ਗੁਰੂਘਰ ਭੀ ਇਹੋ ਆਖਿਆ ਹੈ:

> ੴ ਸਤਿਗੁਰ ਪ੍ਰਸਾਦਿ॥ ਮਾਰੂ ਸੋਲਹੇ ਮਹਲਾ ੧॥
> ਸਾਚਾ ਸਚੁ ਸੋਈ ਅਵਰੁ ਨ ਕੋਈ॥ ਜਿਨਿ ਸਿਰਜੀ ਤਿਨ ਹੀ ਫੁਨਿ ਗੋਈ॥ ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ॥ (ਸਫਾ, 1020)

ਸੋ, ਤੁਸੀਂ ਗੁਰੂ ਦੇ ਸਬਦ ਦੀ ਟੇਕ ਲਵੋ। ਮੈਂ ਇਸ ਤੋਂ ਵਧ ਆਖ ਭੀ ਕੀ ਸਕਦਾ ਹਾਂ!

ਸ੍ਰੀ [illegible] ਸਿੰਘ ਗਰੇਵਾਲ, ਸਤੰਬਰ ਵਿਚ ਭੀ ਮੈਨੂੰ ਦੱਸੀਆਂ ਆਖਾਂ ਕੋਲ ਤਿਹਾਰਦੇ ਸਨ ਅਤੇ ਕਈ ਵਾਰ ਬਚਨ ਕੀਤੇ: ਹੁਣ ਅਗੋਂ ਤੋਂ ਰੰਧਾਵਾ ਸਾਹਿਬ I.C.S. (ਇਕ ਕੇਸ-ਧਾਰੀ ਸੱਜਣ), ਨੂੰ ਬੁਲਾਵਾਂਗੇ। ਇੱਕ ਵਾਰ ਇਹ ਕਿਹਾ: ਕੋਈ ਵੀ ਗਲ ਓਥੇ ਨ ਕਰੋ। ਅਖੀਰ ਵਿਚ ਕੇਸ ਨਹੀਂ ਪੁੱਗਾਏ। ਮੇਰਾ ਉਤਰ ਇਹੋ ਸੀ, ਕਿ ਜੇ ਦਸਮ ਪਾਤਸ਼ਾਹ ਨੂੰ ਪਿੱਠ ਦਿਤਾ ਹੈ, ਆਪਣਾ

ਮੂੰਹ ਵੇਰਗੀ ਜਗਾਨੀ ਕਾਲਾ ਕਰਵਾਉਂਦਾ ਹੈ। ਮੈਂ ਤਾਂ ਅਜੇਹੇ ਭ੍ਰਿਸ਼ਟ ਹੋਏ ਦਾ ਦਰਸ਼ਨ ਕਰਨਾ ਭੀ ਪਾਪ ਸਮਝਦਾ ਹਾਂ। ਗੁਰੂ ਤੋਂ ਬੇਮੁਖ ਹੋਏ ਅਤੇ ਡਾਲਰਾਂ ਪਿੱਛੇ ਭੱਜੇ, ਉਹਨਾਂ ਦੀ ਕੋਈ ਥੋੜਾ ਹੈ? ਉਸ ਵੇਲੇ ਤੋਂ, ਉਹ ਤੇ ਉਹਨਾਂ ਦਾ ਪਰਿਵਾਰ ਮੇਰੇ ਪਿੱਛੇ ਪਏ ਹੋਏ ਹਨ, ਜਿਸ ਦਾ ਵਿਸਤਾਰ ਮੈਂ ਇਥੇ ਦੇਣਾ ਚਾਹੁੰਦਾ ਨਹੀਂ। All Canada Sikh Federation, ਵੈਨਕੂਵਰ ਨੇ, ਮੈਨੂੰ ਕਨੇਡਾ ਬੁਲਾਉਣ ਲਈ ਪੈਸਾ ਇਕੱਠਾ ਕੀਤਾ ਸੀ, ਅਤੇ ਮੈਨੂੰ ਦੋ ਸੂਟ ਬਣਵਾਕੇ ਦੇਣ ਲੱਗੇ ਸਨ (ਮੇਰੇ ਪਾਟੇ ਪੁਰਾਣੇ ਕਪੜੇ ਵੇਖ ਕੇ) ਪਰ ਮੈਂ ਕਿਹਾ ਸੀ ਕਿ ਇਹਨਾਂ ਪੈਸਿਆਂ ਨਾਲ, ਮੈਨੂੰ latest Encyclopaedia Britannica, ਸਮੇਤ ਗਾਈਡ ਖ਼ਰੀਦ ਦੇਣ। ਮੰਨ ਗਏ ਅਤੇ ਇਸ ਪੁਸਤਕ ਦੇ ਏਜੈਂਟ, ਸਰਦਾਰ ਦਾਰਾ ਗਰੇਵਾਲ, ਨੂੰ ਮਿਲੇ ਭੀ ਮੇਰੇ ਸਾਹਮਣੇ ਇੰਗਲੈਂਡ ਵਿੱਚ, ਪਰ ਹੁਣ ਮੁਕਰ ਗਏ ਹਨ, ਕਿ ਪੈਸੇ ਹੋਰ ਥਾਂ ਖਰਚ ਹੋ ਗਏ।

ਅਜੇਹੀਆਂ ਰੀਤਾਂ ਅਜ ਕਲ੍ਹ ਦੇ ਵਿਦੇਸ਼ੀ ਦੇ ਸਿੱਖਾਂ ਵਿਚ ਆਮ ਪ੍ਰਚਲਤ ਹਨ। ਤੁਸੀਂ ਕੋਈ ਖੋਟ ਨ ਕਰਨਾ। ਨਹੀਂ ਮੈਂ ਤੁਹਾਡੇ ਉਤੇ ਕੋਈ ਭਾਰ ਪਾਉਣਾ ਚਾਹੁੰਦਾ ਹਾਂ। "ਸਾਚੀ ਸਾਖੀ" ਜੇ ਗੁਰੂ ਦੀ ਇੱਛਾ ਹੋਈ ਤਾਂ ਛਪ ਜਾਏਗੀ, ਨਹੀਂ ਤਾਂ ਮੈਨੂੰ ਕੋਈ ਚਿੰਤਾ ਨਹੀਂ। ਆਪਣਾ ਫਰਜ਼ ਮੈਂ ਕਰ ਦਿੱਤਾ, ਅਗੇ ਕੰਮ ਗੁਰੂ ਦਾ ਹੈ।

~~ਕਲੋਲ~~ ਸਿੰਘ ਦੇ ਨਾਮ ਚਿੱਠੀ ਭੇਜ ਰਿਹਾ ਹਾਂ। ਇਹ ਉਨ੍ਹਾਂ ਨੂੰ ਪੜ੍ਹਾ ਦੇਣੀ ਅਤੇ ਜੋ ਉੱਤਰ ਉਹ ਦੇਣ (ਤੁਹਾਡੇ ਰਾਹੀਂ) ਉਹ ਮੈਨੂੰ ਦਸ ਦੇਣਾ॥ ਦਾਸ: ਕਪੂਰ ਸਿੰਘ

